# ਸ੍ਰੀ ਸਤਿਗੁਰੂ ਜਗਜੀਤ ਜੀ ਵੱਲੋਂ ਭੇਜਿਆ ਨਾਮਧਾਰੀ ਕਲਾਕਾਰਾਂ ਅਤੇ ਪ੍ਰੇਮੀਆਂ ਦਾ ਇਕ ਮੰਡਲ ਸ੍ਰੀ ਬਾਬਾ ਹਰਿਵਲਭ ਸੰਗੀਤ ਮਹਾਂ ਸੰਮੇਲਨ ਤੇ ਜਲੰਧਰ ਆਇਆ। ਇਸ ਅਵਸਰ ਦੀਆਂ ਤਸਵੀਰਾਂ



(ਠਾਕਰ) ਉਦੇ ਸਿੰਘ ਜੀ ਦਾ ਸਨਮਾਨ : ਤਸਵੀਰ ਵਿਚ ਉਹਨਾਂ ਨਾਲ ਖੜੇ ਹਨ, ਹਰਿਵਲਭ ਦੇ ਅਧਿਕਾਰੀ, ਸ.ਸ. ਅਜੀਮਲ, ਅਰੁਣ ਕਪੂਰ, ਬੀਬੀ ਪੂਰਨਮਾਂ ਬੇਰੀ ਜ. ਸਕੱਤਰ, ਸ੍ਰੀ ਸ਼ੀਤਲ ਵਿਜ, ਜਗਦੀਸ਼ ਸਿੰਘ ਵਰਿਆਮ, ਸੰਤ ਰਛਪਾਲ ਸਿੰਘ, ਹਜੂਰੀ ਸੇਵਕ ਉਸਤਾਦ ਹਰਭਜਨ ਸਿੰਘ ਆਦਿ।



ਪੰਡਾਲ ਵਿਚ ਬੈਠੇ (ਠਾਕਰ) ਉਦੇ ਸਿੰਘ ਜੀ ਨਾਲ ਜਗਦੀਸ਼ ਸਿੰਘ ਵਰਿਆਮ, ਦਰਸ਼ਨ ਸਿੰਘ ਦਰਸ਼ੀ ਨੈਰੋਬੀ, ਪ੍ਰਧਾਨ ਸੁਰਜੀਤ ਸਿੰਘ, ਸੰਤ ਰਛਪਾਲ ਸਿੰਘ ਹਜੂਰੀ ਸੇਵਕ, ਸੁਖਵਿੰਦਰ ਸਿੰਘ ਪਿੰਕੀ, ਉਸਤਾਦ ਲਛਮਣ ਸਿੰਘ ਸੀਨ, ਯੋਗੇਸ਼ ਸ਼ੱਮਸੀ, ਰਣਬੀਰ ਸਿੰਘ, ਬਲਵੰਤ ਸਿੰਘ, ਸੁਖਦੇਵ ਸਿੰਘ, ਜਤਿੰਦਰ ਪਾਲ ਸਿੰਘ ਚਿੰਕਾ, ਕੁਲਵਿੰਦਰ ਸਿੰਘ ਅਤੇ ਹੋਰ ਬਹੁਤ ਸਾਰੇ ਸੰਗੀਤਕਾਰ।

# ਵਰਿਆਮ

ਫਰਵਰੀ -੨੦੧੧
ਜਿਲਦ-੩੬
ਅੰਕ- ੪

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |

email: wariammonthly@gmail.com

**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਇਹ ਅੰਕ

ਬਸੰਤ ਰੁੱਤ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਇਕ ਦੂਜੇ ਦੇ ਪਰਿਆਇ ਹਨ। ਉਨ੍ਹਾਂ ਦਾ ਜਨਮ ਸੰਨ ੧੮੧੬ ਦੀ ਬਸੰਤ ਪੰਚਮੀ ਨੂੰ ਹੋਇਆ। ਇਸ ਕਰਕੇ ਉਹਨਾਂ ਦੇ ਜਨਮ ਪੁਰਬ ਨੂੰ ਆਮ ਬੋਲੀ ਵਿਚ ਬਸੰਤ ਪੁਰਬ ਹੀ ਆਖਿਆ ਜਾਂਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਇਤਿਹਾਸ ਅਤੇ ਉਹਨਾਂ ਦੀ ਸਿਖਿਆ ਨੇ ਭਾਰਤ ਅਤੇ ਸੰਸਾਰ ਦੇ ਜਨ ਜੀਵਨ ਤੇ ਪਾਇਆ ਪ੍ਰਭਾਵ ਦਿਨੋਂ ਦਿਨ ਹੋਰ ਨਿਖਰ ਕੇ ਸਾਹਮਣੇ ਆ ਰਿਹਾ ਹੈ। ਇਸ ਸੰਸਾਰ ਦੇ ਸਭ ਪੁਰਾਣੇ ਤੇ ਨਵੀਨ ਮਸਲਿਆਂ ਦਾ ਹੱਲ ਸਤਿਗੁਰਾਂ ਨੇ ਕੀਤਾ ਅਤੇ ਉਹਨਾਂ ਬਾਰੇ ਭਰਪੂਰ ਸੰਘਰਸ਼ ਕੀਤਾ। ਲਗਾਤਾਰ ਉਹਨਾਂ ਦੀ ਕੀਰਤੀ ਨੂੰ ਦਬਾ ਕੇ ਰੱਖਣ ਵਾਸਤੇ ਬਹੁਤ ਪਾਸਿਓਂ ਜਤਨ ਕੀਤੇ ਗਏ ਅਤੇ ਲਗਭਗ ਓਹਨਾਂ ਦਾ ਸਾਰਾ ਪ੍ਰਭਾਵ ਖਤਮ ਕਰ ਦਿੱਤਾ ਸਮਝ ਲਿਆ ਗਿਆ। ਪਰ ਜਿਵੇਂ ਸੂਰਜ ਦੇ ਪ੍ਰਕਾਸ਼ ਨੂੰ ਸਦਾ ਲਈ ਦਬਾਉਣਾ ਅਸੰਭਵ ਹੈ ਇਸੇ ਪ੍ਰਕਾਰ ਸਤਿਗੁਰੂ ਰਾਮ ਸਿੰਘ ਦੀ ਸ਼ਖਸੀਅਤ ਦਾ ਚਾਨਣ ਲਕਾਉਣਾ ਅਸੰਭਵ ਹੈ। ਉਹਨਾਂ ਦਾ ਪ੍ਰੋਗਰਾਮ ਸੰਸਾਰ ਭਰ ਵਿਚ ਵਿਲੱਖਣ ਹੈ ਤੇ ਇਸ ਵਾਸਤੇ ਇਹਨਾਂ ਦੇ ਮੁਲਾਂਕਣ ਪੁਰਾਣੇ ਮਾਪਦੰਡ ਬਦਲਣੇ ਹੀ ਹਨ। ਬਸੰਤ ਰੁੱਤ ਵਾਂਗ ਗੁਰੂ ਜੀ ਦੀ ਕੀਰਤੀ ਦੇ ਫਲ ਫੁੱਲ ਸਦਾ ਖਿੜਣੇ ਹੀ ਹਨ। ਇਸ ਅੰਕ ਵਿੱਚ ਸਤਿਗੁਰੂ ਜੀ ਦੇ ਜੀਵਨ ਅਤੇ ਸੰਘਰਸ਼ ਬਾਰੇ ਬਹੁਤ ਮੁਲਵਾਨ ਲੇਖ ਸ਼ਾਮਿਲ ਹਨ।

ਬਹੁਤ-ਬਹੁਤ ਮੁਬਾਰਕਾਂ...

## ਉਸਤਾਦ ਹਰਭਜਨ ਸਿੰਘ ਨੂੰ ਪੁਰਸਕਾਰ



ਸਮਾਚਾਰ ਹੈ ਕਿ ਪੰਜਾਬੀ ਦੇ ਚਿੰਤਕ, ਅਕਾਦਮੀਸ਼ੀਅਨ, ਲੇਖਕ ਤੇ ਨਾਟਕਕਾਰ ਡਾ. ਆਤਮਜੀਤ ਸਿੰਘ ਨੂੰ ਨਾਟਕਕਾਰ ਵਜੋਂ ਅਤੇ ਗੁਰਬਾਣੀ ਦੇ ਕੀਰਤਨ ਲਈ ਉਸਤਾਦ ਹਰਭਜਨ ਸਿੰਘ ਨਾਮਧਾਰੀ ਨੂੰ ੨੦ ਜਨਵਰੀ ੨੦੧੧ ਨੂੰ ਭਾਰਤੀ ਸੰਗੀਤ ਨਾਟਕ ਅਕੈਡਮੀ ਪੁਰਸਕਾਰਾਂ ਲਈ ਚੁਣਿਆ ਗਿਆ ਹੈ। ਇਸ ਸੰਬੰਧੀ ਪੂਰੀ ਖ਼ਬਰ ਵਰਿਆਮ ਦੇ ਇਸੇ ਅੰਕ ਵਿਚ ਪ੍ਰਕਾਸ਼ਤ ਹੋ ਗਈ ਹੈ। ਸਾਰੇ ਪੁਰਸਕ੍ਰਿਤ ਸਜਨ ਕਲਾ ਸੰਸਕ੍ਰਿਤੀ ਦੇ ਖੇਤਰ ਵਿਚ ਸਿੱਧ ਹਸਤ ਸ਼ਖਸੀਅਤਾਂ ਹਨ। ਪ੍ਰਿੰਸੀਪਲ ਡਾ. ਆਤਮਜੀਤ ਸਿੰਘ ਸਾਡੇ ਪੁਰਾਣੇ ਮਿੱਤਰ ਹਨ। ਇਹਨਾਂ ਦੇ ਪਿਤਾ ਜੀ ਪ੍ਰੋ. ਸ.ਸ. ਅਮੋਲ ਸਾਡੇ ਅਧਿਆਪਕ ਰਹੇ ਹਨ ਅਤੇ ਆਤਮਜੀਤ ਜੀ ਵੀ ਬਹੁਤ ਮਿਠੇ ਸੁਭਾਅ ਦੇ ਮੁਹੱਬਤੀ ਬੰਦੇ ਹਨ ਅਤੇ ਪਿਆਰ ਕਰਨ ਵਾਲੇ ਮਨੁੱਖ ਹਨ। ਉਹਨਾਂ ਨੂੰ ਪੁਰਸਕਾਰ ਮਿਲਣ ਦੇ ਐਲਾਨ ਨਾਲ ਸਾਨੂੰ ਜ਼ਾਤੀ ਖੁਸ਼ੀ ਹੋਈ ਹੈ।

ਉਸਤਾਦ ਹਰਭਜਨ ਸਿੰਘ ਨੇ ਆਪਣਾ ਸੰਪੂਰਨ ਜੀਵਨ ਸੰਗੀਤ ਨੂੰ ਸਮਰਪਿਤ ਕੀਤਾ ਹੈ। ਬਚਪਨ ਤੋਂ ਉਹ ਨਾਮਧਾਰੀ ਵਿਦਿਆਲਾ ਸ੍ਰੀ ਜੀਵਨ ਨਗਰ ਨਾਲ ਵਿਦਿਆਰਥੀ ਦੀ ਹੈਸੀਅਤ ਵਿਚ ਸੰਗੀਤ ਨਾਲ ਜੁੜੇ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸੰਗੀਤ ਵਿਦਿਆਲਾ ਸ੍ਰੀ ਜੀਵਨ ਨਗਰ ਸਥਾਪਤ ਕੀਤਾ ਗਿਆ ਸੀ ਜਿਸ ਵਿਚ ਭਾਰਤ ਦੇ ਪ੍ਰਸਿੱਧ ਸੰਗੀਤਕਾਰ ਪੰਡਿਤ ਮਹਾਂਦੇਵ ਜੀ ਕੱਥਕ ਜਿਹੇ ਖਾਨਦਾਨੀ ਕਲਾਕਾਰ ਮੁੱਖ ਅਧਿਆਪਕ ਸਨ।

ਇਸ ਤਰ੍ਹਾਂ ਬਚਪਨ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਪੰਡਿਤ ਮਹਾਂ ਦੇਵ ਕੱਥਕ ਜੀ ਦੀ ਸਰਪ੍ਰਸਤੀ ਵਿਚ ਹਰਭਜਨ ਸਿੰਘ ਜੀ ਨੇ ਸੰਗੀਤ ਦੇ ਬੁਨਿਆਦੀ ਗੁਣ, ਸੁਰ, ਲੈਅ, ਤਾਲ ਦ੍ਰਿੜ ਕਰ ਲਏ। ਧਰੁਪਦ ਧਮਾਰ ਅੰਗ ਦੀ ਗਾਇਕੀ ਅਤੇ ਗੁਰਬਾਣੀ ਕੀਰਤਨ ਦੀਆਂ ਪੁਰਾਣੀਆਂ ਖਾਨਦਾਨੀ ਰੀਤਾਂ ਅਤੇ ਗਾਇਣ ਸ਼ੈਲੀਆਂ ਹਰਭਜਨ ਸਿੰਘ ਜੀ ਨੇ ਮਨ ਵਿਚ ਸਮੋਈਆਂ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਭੰਡਾਰ 'ਚੋਂ ਅਮੁਕ ਗੱਫੇ ਆਪਂ ਨੂੰ ਪ੍ਰਾਪਤ ਹੋਏ। ਇਸ ਵਕਤ ਦੇ ਬਹੁਤ ਨਾਮਵਰ ਰਾਗੀਆਂ ਨੂੰ ਉਸਤਾਦ ਹਰਭਜਨ ਸਿੰਘ ਜੀ ਨੇ ਸੰਗੀਤ ਦੀ ਸਿਖਿਆ ਪ੍ਰਦਾਨ ਕੀਤੀ। ਗਾਇਣ ਦੀ ਸਿਖਿਆ ਗੁਰੂ ਘਰ 'ਚੋਂ ਪ੍ਰਾਪਤ ਕਰਦਿਆਂ ਹੋਇਆਂ ਨਾਲ ਨਾਲ ਹੀ ਤੰਤੀ ਸਾਜ਼ ਸਿਤਾਰ ਵਾਦਨ ਦੀ ਸਿਖਿਆ ਉਹਨਾਂ ਨੇ ਦੇਸ਼ ਦੇ ਗੌਰਵ ਸੰਸਾਰ ਪ੍ਰਸਿੱਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਸਾਹਿਬ ਤੋਂ ਪ੍ਰਾਪਤ ਕੀਤੀ। ਉਸਤਾਦ ਅਮਜਦ ਅਲੀ ਖਾਂ ਸਾਹਿਬ ਕੋਲ ਦਿੱਲੀ ਵਿਚ ਰਹਿ ਕੇ ਉਹਨਾਂ ਸਾਲਾਂ ਬੱਧੀ ਅਭਿਆਸ ਕੀਤਾ। ਇਹਨਾਂ ਦੇ ਨਾਲ ਹੀ ਇਹਨਾਂ ਦੇ ਮਿੱਤਰ ਅਤੇ ਜੋਟੀਦਾਰ ਸ. ਗੁਰਦੇਵ ਸਿੰਘ ਰਹੇ ਹਨ ਜੋ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਸਰੋਦ ਵਾਦਨ ਵਿਚ ਪ੍ਰਮੁੱਖ ਸ਼ਾਗਿਰਦ ਹਨ ਅਤੇ ਭਾਰਤ ਦੇ ਪ੍ਰਸਿੱਧ ਦਿਲਰੁਬਾ ਵਾਦਕ ਉਸਤਾਦ ਪਿਆਰਾ ਸਿੰਘ ਦੇ ਵੀ

ਸ਼ਾਗਿਰਦ ਹਨ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਦੇਸ਼ ਵਿਦੇਸ਼ ਵਿਚ ਆਯੋਜਿਤ ਪ੍ਰਸਿੱਧ ਸੰਗੀਤ ਸੰਮੇਲਨਾਂ ਵਿਚ ਇਹਨਾਂ ਦੋਹਾਂ ਕਲਾਕਾਰਾਂ ਨੇ ਬਹੁਤ ਪ੍ਰਭਾਵਸ਼ਾਲੀ ਪ੍ਰਦਰਸ਼ਨ ਕੀਤੇ ਹਨ। ਇਸ ਤੋਂ ਇਲਾਵਾ ਹੋਰ ਪ੍ਰਸਿੱਧ ਸੰਗੀਤ ਕਾਨਫਰੰਸਾਂ ਸੰਮੇਲਨਾ ਵਿਚ ਵੀ ਨਾਮ ਖੱਟਿਆ ਹੈ।

ਉਸਤਾਦ ਹਰਭਜਨ ਸਿੰਘ ਕੋਲ ਗੁਰਮਤਿ ਸੰਗੀਤ ਦੀਆਂ ਸੈਂਕੜੇ ਬੰਦਸ਼ਾਂ ਦਾ ਖਜ਼ਾਨਾ ਸੁਰੱਖਿਤ ਹੈ। ਉਹਨਾਂ ਦੀ ਆਵਾਜ਼ ਸੰਜੀਦਾ ਰਸ ਭਰੀ ਅਤੇ ਮਨਮੋਹਕ ਹੈ। ਅੱਜ ਕਲ ਗੁਰਦੇਵ ਸਿੰਘ ਤੇ ਹਰਭਜਨ ਸਿੰਘ ਇੰਗਲੈਂਡ ਵਿਚ ਵਿਦਿਆਰਥੀਆਂ ਨੂੰ ਸੰਗੀਤ ਸਿਖਿਆ ਦੇ ਰਹੇ ਹਨ। ਇਹ ਦੋਵੇਂ ਕਲਾਕਾਰ ਬਚਪਣ ਤੋਂ ਸਾਡੇ ਮਿੱਤਰ ਹਨ ਬਹੁਤ ਕਰੀਬੀ ਮਿੱਤਰ। ਉਸਤਾਦ ਹਰਭਜਨ ਸਿੰਘ ਦੀ ਲਿਖਤ ਵਰਿਆਮ ਦੇ ਪਾਠਕਾਂ ਨੇ ਪੜ੍ਹੀ ਹੋਵੇਗੀ। ਉਹਨਾਂ ਦੇ ਲੇਖ ਉਹਨਾਂ ਦੀ ਗੱਲਬਾਤ ਵਾਂਗ ਬਹੁਤ ਰਵਾਨੀ ਭਰਪੂਰ ਅਤੇ ਜਾਣਕਾਰੀ ਭਰਪੂਰ ਹੁੰਦੇ ਹਨ। ਉਹਨਾਂ ਦੇ ਵਾਰਤਾਲਾਪ ਵਿਚ ਮਾੜੀ ਮਾੜੀ ਵਿਅੰਗ ਦੀ ਚਾਸ਼ਨੀ ਹੁੰਦੀ ਹੈ ਇਸੇ ਕਰਕੇ ਉਹਨਾਂ ਦੀ ਗੱਲਬਾਤ ਵਿਚ ਇਕ ਵਿਸ਼ੇਸ਼ ਖਿਚ ਹੁੰਦੀ ਹੈ। ਅਨੇਕਾਂ ਗੁਣ ਹੋਣ ਦੇ ਬਾਵਜੂਦ ਉਹਨਾਂ ਦੀ ਨਿਰਮਾਨਤਾ ਮਿਸਾਲੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਜਗਤ ਵਿਚ ਉਹ ਸਤਿਗੁਰੂ ਜੀ ਦੇ ਸਿੱਖ, ਸਹਿਯੋਗੀ ਅਤੇ ਪ੍ਰਮੁੱਖ ਸਹਾਇਕ ਵੀ ਹਨ। ਬਿਨਾ ਸ਼ੱਕ ਨਾਮਧਾਰੀ ਜਗਤ ਦੇ ਅੰਦਰ ਅਤੇ ਬਾਹਰ ਉਹ ਬਹੁਤ ਸਨਮਾਨਯੋਗ ਵਿਅਕਤੀ ਹਨ। ਉਹਨਾਂ ਨੂੰ ਭਾਰਤੀ ਸੰਗੀਤ ਨਾਟਕ ਅਕੈਡਮੀ ਵਲੋਂ ਸਨਮਾਨ ਲਈ ਚੁਣਿਆ ਜਾਣਾ ਦਰਅਸਲ ਸਤਿਗੁਰੂ ਜੀ ਦਾ ਹੀ ਸਨਮਾਨ ਹੈ। ਇਹ ਸਨਮਾਨ ਸਮੁੱਚੀ ਨਾਮਧਾਰੀ ਸਿੱਖ ਸੰਗੀਤ ਪਰੰਪਰਾ ਦਾ ਸਨਮਾਨ ਹੈ। ਬਹੁਤ ਬਹੁਤ ਵਧਾਈਆਂ।

## ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ

ਸੰਸਾਰ ਵਿਚ ਆਪਣੇ ਸਮੇਂ ਅਨੁਸਾਰ ਵੱਖ-ਵੱਖ ਰੁੱਤਾਂ ਆਉਂਦੀਆਂ ਅਤੇ ਜਾਂਦੀਆਂ ਹਨ। ਇਸਦੇ ਨਾਲ ਹੀ ਪ੍ਰਕਿਰਤੀ ਦਾ ਕਾਰੋਬਾਰ ਚਲਦਾ ਹੈ। ਪਰ ਇਕ ਰੁਤ ਸਦਾ ਹੀ ਰਹਿੰਦੀ ਹੈ। ਉਹ ਹੈ ਆਵਣ ਜਾਣ ਦੀ। ਮਨੁੱਖ ਪੈਦਾ ਹੁੰਦਾ ਅਤੇ ਵਿਦਾ ਹੁੰਦਾ ਹੀ ਰਹਿੰਦਾ ਹੈ। ਗੁਰਬਾਣੀਕਾਰਾਂ ਨੇ ਲਿਖਿਆ ਹੈ ਕਿ ਜਿਸ ਤਰ੍ਹਾਂ ਜਿਹੜਾ ਦਿਨ ਆਉਂਦਾ ਹੈ ਉਹ ਜਾਂਦਾ ਵੀ ਅਵਸ਼ ਹੈ। ਇਸੇ ਤਰ੍ਹਾਂ ਇਹ ਅਟੱਲ ਨਿਯਮ ਹੈ ਕਿ ਜੋ ਕੁਝ ਇਸ ਸੰਸਾਰ ਤੇ ਦਿਸਦਾ ਹੈ ਉਸਨੇ ਖਤਮ ਹੋਣਾ ਹੀ ਹੋਣਾ ਹੈ। ਜਿਹੜੇ ਜੀਵ ਇਸ ਦੁਨੀਆ ਤੇ ਆਉਂਦੇ ਹਨ ਉਹਨਾਂ ਨੇ ਇਕ ਦਿਨ ਜ਼ਰੂਰ ਜਾਣਾ ਹੈ। ਪਿਛਲੇ ਕੁਝ ਦਿਨਾਂ ਵਿਚ ਮਿਤਰਾਂ ਦੇ ਵਿਛੋੜੇ ਨਾਲ ਜਾਪਦਾ ਹੈ ਮਰਨ ਰੁੱਤ ਚਲ ਰਹੀ ਹੈ ਸਭ ਤੋਂ ਤਾਜ਼ਾ ਖਬਰ ਹੈ ਕਿ ਸਾਡੇ ਪਿਆਰੇ ਮਿੱਤਰ, ਰੂਹਦਾਰ ਇਨਸਾਨ ਅਤੇ ਸ੍ਰੇਸ਼ਟ ਸ਼ਾਇਰ ਸ੍ਰੀ ਅਜਾਇਬ ਕਮਲ ਸਦੀਵੀ ਵਿਛੋੜਾ ਦੇ ਗਏ ਹਨ। ਸਰੀਰ ਵਲੋਂ ਵੀ ਅਤੇ ਆਪਣੀ ਕੀਰਤੀ ਵਜੋਂ ਵੀ ਉਹ ਉਚੇ ਕੱਦ ਕਾਠ ਵਾਲੇ ਇਨਸਾਨ ਸਨ। ਕੀਨੀਆ ਦੇਸ਼ ਅਤੇ ਭਾਰਤ ਵਿਚ ਵੀ ਉਹ ਅਕਸਰ ਸਾਨੂੰ ਆਪਣੀ ਮੁਹੱਬਤ ਦੀ ਨਿਵਾਜ਼ਿਸ਼ ਕਰਦੇ ਰਹੇ ਹਨ। ਉਹ ਕਿਸੇ ਬੀਮਾਰੀ ਨੂੰ ਉਡੀਕੇ ਬਿਨਾਂ ਹੀ ਇਸ ਸੰਸਾਰ ਤੋਂ ਕੂਚ ਕਰ ਗਏ ਹਨ। ਅਜੇ ਕਲ ਦੀ ਹੀ ਗੱਲ ਹੈ ਕਿ ਡਾ. ਸੀ. ਆਰ ਮੋਦਗਿਲ ਬਾਰੇ ਇਕ ਸ਼ਾਨਦਾਰ ਪੁਸਤਕ ਪ੍ਰਾਪਤ ਹੋਈ ਜਦੋਂ ਇਸ ਸੁੰਦਰ ਪੁਸਤਕ ਨੂੰ ਪਹਿਲੀ ਨਜ਼ਰੇ ਵਾਚ ਰਹੇ ਸਾਂ ਤਾਂ ਨਾਲ ਹੀ ਖਬਰ ਮਿਲ ਗਈ ਕਿ ਇਸ ਦੇ ਸੰਪਾਦਕ ਡਾ. ਅਮਰਜੀਤ ਸਿੰਘ ਕਾਂਗ ਵੀ ਯਕਦਮ ਇਸ ਸੰਸਾਰ ਤੋਂ ਰੁਖਸਤ ਹੋ ਗਏ ਹਨ। ਡਾ. ਕਾਂਗ ਕੁਰੂਕਸ਼ੇਤਰ ਯੂਨੀਵਰਸਿਟੀ ਦੇ ਅਕਾਦਮਿਕ ਮਾਮਲਿਆਂ ਦੇ ਡੀਨ ਸਨ, ਉਹਨਾਂ ਕੁਰੂਕਸ਼ੇਤਰ ਯੂਨੀਵਰਸਿਟੀ ਅਤੇ ਹਰਿਆਣਾ ਖਿੱਤੇ ਵਿਚ ਪੰਜਾਬੀ ਨੂੰ ਬਹੁਤ ਹੁਲਾਰਾ ਦਿੱਤਾ ਅਤੇ ਨਾਮਨਾ ਖੱਟਿਆ ਉਹਨਾਂ ਦੀ ਵੱਡ ਮੁਲੀਆਂ ਪ੍ਰਾਪਤੀਆਂ ਅਤੇ ਅਹੁਦੇਕਾਰੀਆਂ ਗਿਣਨੀਆਂ ਮੁਸ਼ਕਲ ਹਨ।

ਸ੍ਰੀ ਭੈਣੀ ਸਾਹਿਬ ਦੇ ਇਕ ਬਹੁਤ ਪਿਆਰੇ ਸਿੰਘ ਜੋ ਵਡਿਆਂ ਮੇਲਿਆਂ ਵਿਚ ਆਓ ਭਗਤ ਦੇ ਕਾਰਜਾਂ ਵਿਚ ਵੀ ਲੀਨ ਹੁੰਦੇ ਅਤੇ ਆਪਣੀ ਮਿਠੀ ਬੋਲ ਬਾਣੀ ਨਾਲ ਵੀ ਕੀਲਦੇ, ਸੰਤ ਜਗਤਾਰ ਸਿੰਘ 'ਯੂ. ਪੀ. ਵਾਲੇ' ਵੀ ਸਦੀਵੀ ਵਿਛੋੜੇ ਦੇ ਗਏ ਹਨ।

ਮੁੰਬਈ ਵਿਚ ਅਸਾਂ ਆਪਣੀ ਪਿਛਲੀ ਫੇਰੀ ਸਮੇਂ ਸੰਤ ਦਰਸ਼ਨ ਸਿੰਘ ਜੀ ਦੇ ਦਰਸ਼ਨ ਕੀਤੇ। ਸੰਤ ਦਰਸ਼ਨ ਸਿੰਘ ਜੀ ਪਿਛੋਂ ਮੰਡੀ ਹਿਮਾਚਲ ਤੋਂ ਹਨ। ਉਹਨਾਂ ਨਾਲ ਪੁਰਾਣਾ ਸੰਪਰਕ ਸਾਡੇ ਜੰਮੂ ਨਿਵਾਸ ਸਮੇਂ ਦਾ ਹੈ। ਸੰਤ ਦਰਸ਼ਨ ਸਿੰਘ ਦੇ ਦੋ ਸਪੁਤਰ ਮੁੰਬਈ ਦੇ ਸੰਗੀਤ ਜਗਤ ਵਿਚ ਪ੍ਰਸਿੱਧ ਹਨ, ਅਰਵਿੰਦਰ ਸਿੰਘ ਤੇ ਸੁਰਿੰਦਰ ਸਿੰਘ (ਟੀ.ਵੀ ਤੇ ਲਾਫਟਰ ਚੈਨਲ ਵਾਲੇ)...

ਸਤਿਜੁਗ ਅਖਬਾਰ ਵਿਚ ਛਪੀ ਖ਼ਬਰ ਅਨੁਸਾਰ ਦਰਸ਼ਨ ਸਿੰਘ ਜੀ ਦੇ ਹੁਣ ਦਰਸ਼ਨ ਨਹੀਂ ਹੋਣੇ। ਨਦੀਆਂ ਦੇ ਰਾਹ ਵਖਰੇ ਹੋ ਚੁੱਕੇ ਹਨ ਪਰ ਉਹ ਇਕ ਬਹੁਤ ਪਿਆਰੀ ਨਿਰਮਾਣ ਅਤੇ ਸਿਦਕਵਾਨ ਹਸਤੀ ਸਨ। ਆਪਣੇ ਸਪੁਤਰਾਂ ਨੂੰ ਬੁਲੰਦੀਆਂ ਤੇ ਪਹੁੰਚਾਣ ਵਿਚ ਉਹਨਾਂ ਦਾ ਬੜਾ ਯੋਗਦਾਨ ਰਿਹਾ ਹੈ।

ਜਿਸ ਵੇਲੇ ਇਹ ਪਰਚਾ ਛੱਪਣ ਜਾ ਰਿਹਾ ਤਾਂ ਖ਼ਬਰ ਮਿਲੀ ਹੈ ਕਿ ਭਾਰਤੀ ਸ਼ਾਸਤਰੀ ਸੰਗੀਤ ਦੇ ਮਹਾਂਰਥੀ ਭਾਰਤ ਰਤਨ ਪੰਡਿਤ ਭੀਮ ਸੈਨ ਜੋਸ਼ੀ ਵੀ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ।

ਭਾਣੇ ਅਗੇ ਸਿਰ ਝੁਕਾਉਣ ਤੋਂ ਇਲਾਵਾ ਕੋਈ ਰਾਹ ਨਹੀਂ।

# ਵਰਿਆਮ ਸਿੰਘ ਸੰਧੂ ਦੀ ਸਾਹਿਤਕ ਸ੍ਵੈ ਜੀਵਨੀ




ਵਰਿਆਮ ਸਿੰਘ ਸੰਧੂ ਬਹੁ ਗੁਣੀ ਵਿਅਕਤੀ ਹੈ। ਉਹ ਪੰਜਾਬੀ ਦਾ ਸ੍ਰੇਸ਼ਟ ਕਹਾਣੀਕਾਰ ਵਜੋਂ ਪ੍ਰਸਿੱਧ ਹੈ ਤੇ ਉਸਦੀ ਕਹਾਣੀ ਦੀ ਹਰ ਸਮੇਂ ਪਾਠਕਾਂ ਨੂੰ ਉਡੀਕ ਰਹਿੰਦੀ ਹੈ ਪਰ ਕਹਾਣੀ ਤੋਂ ਇਲਾਵਾ ਵੀ ਜੋ ਕੁਝ ਵਰਿਆਮ ਸੰਧੂ ਲਿਖਦਾ ਹੈ ਉਹ ਵੀ ਕਹਾਣੀ ਰਸ ਵਾਂਗ ਭਰਪੂਰ ਹੁੰਦਾ ਹੈ। ਉਂਝ ਲਿਖਤ ਹੀ ਕਿਓਂ ਉਸ ਦਾ ਭਾਸ਼ਣ ਅਤੇ ਬੋਲਚਾਲ, ਮਿਲਣ ਗਿਲਣ ਸਭ ਕੁਝ ਹੀ ਆਕਰਸ਼ਤ ਕਰਦਾ ਹੈ। ਇਹ ਗੱਲਾਂ ਕਿਸੇ ਵਿਰਲੇ ਦੇ ਹੀ ਨਸੀਬ ਵਿਚ ਹੁੰਦੀਆਂ ਹਨ। ਉਹ ਪੜ੍ਹਾਈ ਵਿਚ ਵੀ ਸਾਹਿਤ ਦੇ ਡਾਕਟਰੇਟ ਦੀ ਡਿਗਰੀ ਨਾਲ ਸੁਸ਼ੋਭਿਤ ਹੈ। ਉਸਨੇ ਅਨਗਿਣਤ ਵਿਦਿਆਰਥੀਆਂ ਨੂੰ ਪ੍ਰਾਇਮਰੀ ਤੋਂ ਲੈ ਕੇ ਐਮ. ਏ ਤਕ ਪੜ੍ਹਾਇਆ ਵੀ ਹੈ। ਜ਼ਬਰਦਸਤ ਲੇਖਕ ਅਤੇ ਜ਼ਬਰਦਸਤ ਬੁਲਾਰਾ ਹੈ। ਉਸਦੀਆਂ ਪੁਸਤਕਾਂ ਯੂਨੀਵਰਸਟੀਆਂ ਦੇ ਕੋਰਸਾਂ ਵਿਚ ਵੀ ਲਗੀਆਂ ਹਨ। ਉਸਦੀਆਂ ਲੰਬੀਆਂ ਕਹਾਣੀਆਂ ਪੜ੍ਹ ਕੇ ਅਤੇ ਭਾਸ਼ਣ ਸੁਣ ਕੇ ਬੰਦੇ ਨੂੰ ਪਤਾ ਹੀ ਨਹੀਂ ਲੱਗਦਾ ਕਿ ਕਦੋਂ ਵਕਤ ਲੰਘ ਗਿਆ। ਉਸ ਦੀ ਕਲਮ ਅਤੇ ਬੋਲਾਂ ਵਿਚ ਰਸ ਅਤੇ ਸੁਹਜ ਚੋ ਚੋ ਪੈਂਦਾ ਹੈ। ਪੰਜਾਬੀ ਬੋਲੀ ਤੇ ਸਾਹਿਤ ਨਾਲ ਸਬੰਧਤ ਕੋਈ ਵੀ ਛੋਟਾ ਵੱਡਾ ਇਨਾਮ ਸਨਮਾਨ ਨਹੀਂ ਜੋ ਉਹਦੀ ਝੋਲੀ ਵਿਚ ਨਹੀਂ ਪਿਆ। ਜੋ ਉਸਨੇ ਲਿਖਿਆ ਹੈ, ਜਾਂ ਉਸ ਬਾਰੇ ਜੋ ਕੁਝ ਲਿਖਿਆ ਗਿਆ ਹੈ ਜਾਂ ਉਸਦੀਆਂ ਲਿਖਤਾਂ ਦੇ ਆਧਾਰ ਤੇ ਲਿਖਿਆ ਜਾਂ ਮੰਚਣ ਕੀਤਾ, ਉਸਦੇ ਭਾਂਤ ਸੁਭਾਂਤੇ ਰੇਡੀਓ ਟੀ. ਵੀ ਪ੍ਰੋਗਰਾਮ, ਭਾਰਤ, ਪਾਕਿਸਤਾਨ, ਕਨੇਡਾ ਆਦਿ ਵਿਚ ਉਸਦੇ ਸਨਮਾਨ, ਪ੍ਰਧਾਨਗੀਆਂ, ਕਾਨਫਰੰਸਾਂ ਮਿਲਣੀਆਂ ਬਾਰੇ ਇਕ ਇਕ ਸਤਰ ਵੀ ਲਿਖੀ ਜਾਵੇ ਤਾਂ ਕਈ ਪੰਨੇ ਬਣ ਜਾਣ। ਇਹ ਸਭ ਕੁਝ ਉਸਦੀ ਹਰਮਨ ਪਿਆਰਤਾ ਅਤੇ ਲੋਕਾਂ ਵਿਚ ਉਸਦੇ ਰਸੂਖ ਅਤੇ ਮੁਹੱਬਤੀ ਗੁਣਾਂ ਦਾ ਸਬੂਤ ਹੈ।

ਉਸ ਦੇ ਜੀਵਨ ਬਾਰੇ ਜਗਿਆਸਾ ਲੋਕਾਂ ਦੇ ਅਪਾਰ ਘੇਰੇ ਵਿਚ ਬਣੀ ਰਹਿੰਦੀ ਹੈ-

ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪੁਸਤਕ "ਸਾਹਿਤਕ ਸ੍ਵੈ ਜੀਵਨੀ ਵਰਿਆਮ ਸਿੰਘ ਸੰਧੂ" ਛਾਪ ਕੇ ਪਾਠਕਾਂ ਦੀ ਇਸ ਜਗਿਆਸਾ ਨੂੰ ਕਾਫੀ ਮਾਤਰਾ ਵਿਚ ਤ੍ਰਿਪਤ ਕੀਤਾ ਹੈ। ਜਿਵੇਂ ਇਸਦੇ ਨਾਮ ਤੋਂ ਸਾਬਤ ਹੁੰਦਾ ਹੈ ਇਹ ਸਾਹਿਤ ਅਧਾਰਤ ਜੀਵਨੀ ਹੈ। ਭਾਵੇਂ ਇਹ ਸੰਪੂਰਨ ਜੀਵਨ ਨਹੀਂ ਪਰ ਇਸ ਵਿਚ ਬਹੁਤ ਕੁਝ ਹੈ ਜੋ ਜ਼ਾਤੀ ਜੀਵਨ ਤੇ ਝਾਤ ਪੁਆਉਂਦਾ ਹੈ ਪਰ ਕਮਾਲ ਇਹ ਹੈ ਕਿ ਹਰ ਗੱਲ, ਘਟਨਾ ਪਿਛੇ ਸਾਹਿਤ ਅਤੇ ਲਿਖਤ ਦੇ ਹੀ ਸਰੋਕਾਰ ਸ਼ਾਮਲ ਹੈ।

ਪੁਸਤਕ ਵਿਚ ੨੧ ਖੰਡ ਹਨ ਜੋ ਵੱਖਰੇ-ਵੱਖਰੇ ਕਾਂਡ ਵੀ ਹਨ ਅਤੇ ਆਪਸ ਵਿਚ ਜੁੜੇ ਹੋਏ ਵੀ ਹਨ। ਇਹ ਹਨ ਧੂੜ ਵਿਚਲੇ ਕਣ, ਪਰਿਵਾਰਕ ਪਿਛੋਕੜ, ਨੀਂਹ ਦੀਆਂ ਇੱਟਾਂ, ਰੰਗ ਰੰਗ ਦੀ ਵਜਾਉਂਦਾ ਬੰਸਰੀ, ਜ਼ਰਖੇਜ਼ ਜ਼ਮੀਨ ਵਿਚ ਡਿੱਗਦੇ ਬੀਜ, ਪਹਿਲੀ ਸ਼ਾਬਾਸ਼, ਪੂਰਨਿਆਂ ਤੇ ਲਿਖਣ ਦਾ ਅਭਿਆਸ, ਸੋਚ ਅਤੇ ਅਮਲ ਦੇ ਰਾਹ ਤੇ ਪਹਿਲੇ ਕਦਮ, ਤੱਤੇ ਲਹੂ ਦੀ ਗਾਥਾ, ਆਤਮ ਮੰਥਨ ਤੇ 'ਰਾਜਨੀਤਕ ਚੇਤਨਾ' ਦੀ ਕਹਾਣੀ, ਮਨੁੱਖੀ ਰਿਸ਼ਤਿਆਂ ਕਾ ਤਾਣਾ ਬਾਣਾ, ਬਿਖੜੇ ਰਾਹਾਂ ਦਾ ਪੈਂਡਾ, ਕਾਲੇ ਦਿਨਾਂ ਦੀ ਕਹਾਣੀ, ਜਗਦੇ ਬੁਝਦੇ ਦੀਵੇ, ਕਹਾਣੀਆਂ ਦੇ 'ਪਲਟ ਵਾਰ', ਮੇਰੀ ਵਾਰਤਕ, ਝੋਲੀ ਵਿਚ ਡਿੱਗੇ ਬੇਰ, ਆਪਣਾ ਹਿੱਸਾ, ਮਨ ਪਸੰਦ ਕਹਾਣੀ, ਰੰਗ ਬਰੰਗੇ ਫੁੱਲ ਅਤੇ ਅੰਤਿਕਾ ਤਿੰਨ ਭਾਗ। ਬਹੁਤ ਦਿਲਚਸਪ ਰਸਦਾਇਕ ਅਤੇ ਅਗੇ ਤੋਂ ਅਗੇ ਪੜ੍ਹਨ ਲਈ ਉਕਸਾਉਂਦੀ ਇਹ ਪੁਸਤਕ ਹੈ।

*ਸਫੇ ੨੬੭ ਹਨ ਤੇ ਕੀਮਤ ੨੬੦/- ਰੁਪਏ ਛਪੀ ਹੋਈ ਹੈ। ਮਿਲਣ ਦਾ ਪਤਾ ਹੈ।*
*ਪਬਲੀਕੇਸ਼ਨ ਬਿਊਰੋ*
*ਪੰਜਾਬੀ ਯੂਨੀਵਰਸਿਟੀ, ਪਟਿਆਲਾ।*

# ਯੁੱਗ-ਪੁਰਖ ਸਤਿਗੁਰੂ ਰਾਮ ਸਿੰਘ

*—ਸੁਵਰਨ ਸਿੰਘ ਵਿਰਕ*

ਇਤਿਹਾਸ ਸਿਰਫ ਆਪਣੇ ਵਕਤ ਦੀ ਸਾਧਾਰਨ ਬਿਰਤਾਂਤਕਾਰੀ ਨਹੀਂ ਹੁੰਦਾ। ਇਹ ਨਿਰੋਲ ਵਿਅਕਤੀਆਂ ਅਤੇ ਘਟਨਾਵਾਂ ਦਾ ਸਮੂਹ ਵੀ ਨਹੀਂ ਹੁੰਦਾ। ਇਹ ਵਕਤ ਦੇ ਸਮਾਜਿਕ ਆਰਥਿਕ ਢਾਂਚੇ ਵਿਚੋਂ ਉਪਜੇ ਭਿੰਨ ਭਿੰਨ ਵਰਗਾਂ ਅਤੇ ਉਹਨਾਂ ਦੇ ਆਪਸੀ ਰਿਸ਼ਤਿਆਂ ਦੀ ਬਿਰਤਾਂਤਕਾਰੀ ਦੀ ਕਲਾ ਵੀ ਹੁੰਦਾ ਹੈ। ਵਿਰੋਧੀ ਵਰਗਾਂ ਦੀ ਟੱਕਰ ਹੀ ਇਤਿਹਾਸ ਦੀ ਤੋਰ ਨਿਸਚਿਤ ਕਰਦੀ ਹੈ। ਆਪਣੇ ਸਮੇਂ ਦੇ ਮੁੱਖ ਵਰਗ ਅਤੇ ਉਸਦੇ ਸਹਿਯੋਗੀ ਵਰਗਾਂ ਦੇ ਨਾਲ ਖਲੋਣ ਵਾਲੀਆਂ ਸ਼ਕਤੀਆਂ ਨੂੰ ਹੀ ਇਤਿਹਾਸ ਆਪਣੇ ਸਮੇਂ ਦੀਆਂ ਨਰੋਈਆਂ ਤਾਕਤਾਂ ਮਿਥ ਕੇ ਉਹਨਾਂ ਦੇ ਬਲਿਹਾਰੇ ਜਾਂਦਾ ਹੈ। ਵੇਲਾ ਵਿਹਾ ਚੁੱਕਿਆ ਜਾਂ ਬੇਲੋੜਾ ਕੁਝ ਵੀ ਮਨੁੱਖੀ ਜੀਵਨ, ਪਰਕਿਰਤੀ ਜਾਂ ਸਮਾਜ ਵਿਚ, ਧਰੂ ਤਾਰੇ ਜਿਉਂ ਅਟੱਲ ਨਹੀਂ ਰਹਿੰਦਾ। ਸਮਾਂ ਛਿਣ ਛਿਣ ਬਦਲਦਾ ਹੈ ਇਸੇ ਲਈ ਪੁਰਾਤਨ ਭਾਰਤੀ ਦਾਰਸ਼ਨਿਕ ਨੇ ਕਿਹਾ ਸੀ ਕਿ ਤੁਸੀਂ ਇਕੋ ਨਦੀ ਵਿਚ ਦੋਬਾਰਾ ਇਸ਼ਨਾਨ ਨਹੀਂ ਕਰ ਸੱਕਦੇ ਕਿਉਂਕਿ ਨਦੀ ਦੀ ਜਿਸ ਜਲਧਾਰਾ ਵਿਚ ਤੁਸੀਂ ਇਸ਼ਨਾਨ ਕਰਦੇ ਹੋ, ਉਹ ਤਾਂ ਤੁਰੰਤ ਅੱਗੇ ਨਿਕਲ ਜਾਂਦੀ ਹੈ। ਜੀਵਨ ਰੌਅ ਵੀ ਇਹੋ ਸੁਨੇਹਾ ਦਿੰਦੀ ਹੈ ਕਿ ਮੇਰੇ ਨਾਲ ਨਾਲ ਤੁਰਨਾ ਹੀ ਜੀਵਨ ਹੈ ਅਤੇ ਖੜੋਤ ਮੌਤ ਦੀ ਨਿਸ਼ਾਨੀ ਹੈ। ਕੌਮਾਂ ਦੇ ਜੀਵਨ ਵਿਚ ਵੀ ਜਦੋਂ ਇਹੋ ਜਿਹੀ ਖੜੋਤ ਵਾਪਰਦੀ ਹੈ ਤਾਂ ਉਸਨੂੰ ਤੋੜਨ ਲਈ ਲੋਕ-ਲਹਿਰਾਂ ਜਨਮ ਲੈਂਦੀਆਂ ਹਨ। ਇਹ ਲਹਿਰਾਂ ਆਪਣੇ ਨਾਇਕ ਆਪੇ ਸਿਰਜ ਲੈਂਦੀਆਂ ਹਨ, ਜੋ ਬਦਲੇ ਵਿਚ ਇਹਨਾਂ ਨੂੰ, ਹੋਰ ਬਲਵਾਨ ਕਰਨ ਦਾ ਇਤਿਹਾਸਕ ਕਾਰਜ ਕਰਦੇ ਹਨ। ਪੰਜਾਬ ਦਾ ਗਿਆਤ ਅਤੇ ਅਗਿਆਤ ਇਤਿਹਾਸ ਵੀ ਲੋਕ ਲਹਿਰਾਂ ਦਾ ਇਤਿਹਾਸ ਹੈ। ਭੂਤਕਾਲ ਵਿਚ ਬਹੁਤ ਦੂਰ ਨਾ ਜਾਂਦੇ ਹੋਏ ਵੀ, ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਵੰਸ਼ਿਜਾਂ ਦੀ ਸੱਤਾ ਵਿਸਥਾਪਿਤ ਹੋਣ ਤੋਂ ਬਾਅਦ ਦਾ, ਅੰਗਰੇਜ਼ਾਂ ਦੀ ਘਰ ਵਾਪਸੀ ਤੱਕ ਦਾ ਇਕ ਸਦੀ ਦਾ ਇਤਿਹਾਸ ਵੀ ਅਜੇਹੀਆਂ ਲਹਿਰਾਂ ਦਾ ਇਤਿਹਾਸ ਹੈ, ਜਿਹਨਾਂ ਵਿਚ ਨਾਮਧਾਰੀ ਜਾਂ ਕੂਕਾ ਲਹਿਰ, ੧੯੦੭ ਦੀ ਪਗੜੀ ਸੰਭਾਲ ਜੱਟਾ ਲਹਿਰ, ਗਦਰ ਪਾਰਟੀ ਲਹਿਰ, ਅਕਾਲੀ, ਬੱਬਰ ਅਕਾਲੀ ਅਤੇ ਰਿਆਸਤੀ ਪਰਜਾ ਮੰਡਲ ਲਹਿਰਾਂ, ਕਾਂਗਰਸ, ਕਿਰਤੀ ਕਿਸਾਨ, ਸ਼ਹੀਦੇ ਆਜ਼ਮ ਭਗਤ ਸਿੰਘ ਦੀ ਨੌਜੁਆਨ ਕਰਾਂਤੀਕਾਰੀ ਲਹਿਰ ਅਤੇ ਕਮਿਊਨਿਸਟ ਲਹਿਰਾਂ ਦੇਸ਼ ਦੀ ਅਜ਼ਾਦੀ ਲਈ ਚੱਲਣ ਵਾਲੀਆਂ ਅਤੇ ਸਿੰਘ ਸਭਾ, ਚੀਫ ਖਾਲਸਾ ਦੀਵਾਨ, ਆਰੀਆ ਸਮਾਜ, ਦੇਵ ਸਮਾਜ ਅਤੇ ਅਹਿਮਦੀਆਂ ਲਹਿਰ ਆਦਿ ਸਿੱਖਾਂ, ਹਿੰਦੂਆਂ ਅਤੇ ਮੁਸਲਮਾਨਾਂ ਵਿਚ ਚੱਲਣ ਵਾਲੀਆਂ ਧਾਰਮਿਕ ਪੁਨਰ ਜਾਗਰਣ ਦੀਆਂ ਲਹਿਰਾਂ ਸਨ। ਇਕ ਦੂਜੀ ਲਹਿਰ ਨੂੰ ਵੀ ਇਹ ਲਹਿਰਾਂ ਪ੍ਰਭਾਵਿਤ ਕਰਦੀਆਂ ਰਹੀਆਂ ਅਤੇ ਨਾਮਧਾਰੀ ਲਹਿਰ ਜਿਉਂ ਕੁਝ ਧਾਰਮਿਕ ਦੇ ਨਾਲ ਨਾਲ, ਰਾਜਨੀਤਕ ਮਨੋਰਥ ਵਾਲੀਆਂ ਦੋਹਾਂ ਗੁਣਾਂ ਨੂੰ ਸਮੇਟਣ ਵਾਲੀਆਂ ਲਹਿਰਾਂ ਵੀ ਹੋ ਨਿੱਬੜੀਆਂ।



ਫਿਰ ਵੀ ਇਸ ਸ਼ਤਾਬਦੀ ਦੀ ਵਿਆਪਕ ਪ੍ਰਭਾਵ ਸਿਰਜਣ ਵਾਲੀ, ਚੋਖੀ ਵਸੋਂ ਨੂੰ ਆਪਣੇ ਕਲੇਵਰ ਵਿਚ ਲੈਣ ਵਾਲੀ ਅਤੇ ਸਿੱਖ ਜਾਗਰਣ ਦੀ ਚੇਤਨਾ ਪਰਚੰਡ ਕਰਨ ਦੇ ਨਾਲ ਨਾਲ, ਬਸਤੀਵਾਦੀ ਹਾਕਮਾਂ ਦੀ ਰਾਤਾਂ ਦੀ ਨੀਂਦ ਅਤੇ ਦਿਨ ਦਾ ਸੁਖ ਚੈਨ ਹਰਾਮ ਕਰ ਦੇਣ ਵਾਲੀ, ਪਰਮੁੱਖ ਤੇ ਸ਼ਕਤੀਸ਼ਾਲੀ ਲਹਿਰ ਕੂਕਾ ਲਹਿਰ ਸੀ। ਇਸਦੀਆਂ ਪਾਈਆਂ ਪੈੜਾਂ ਤੇ ਚੱਲਦਿਆਂ ਹੀ ਉੱਤਰਕਾਲੀ ਆਜ਼ਾਦੀ ਲਹਿਰਾਂ ਨੇ ਹੋਰ ਬਲ ਧਾਰ ਕੇ, ਵਿਦੇਸ਼ੀ ਸਰਕਾਰ ਦਾ ਬਿਸਤਰਾ ਗੋਲ ਕਰ ਦਿੱਤਾ। ਇਹ ਲਹਿਰ ਬਰਤਾਨਵੀ ਸੱਤਾ ਦੇ ਕਿਸਾਨਾਂ, ਦਸਤਕਾਰਾਂ ਅਤੇ ਸੈਨਿਕਾਂ ਦੀ ਹੋਣੀ ਤੇ ਪਾਏ ਮਾਰੂ ਪ੍ਰਭਾਵਾਂ ਦੇ ਨਤੀਜੇ ਵਜੋਂ ਪੈਦਾ ਹੋਈ, ਇਸ ਲਈ ਉਪਰੋਕਤ ਵਰਗਾਂ ਦੀ ਇਸ ਵਿਚ ਬਹੁਤਾਂਤ ਸੀ। ਮਜ਼ਦੂਰ ਦੀ ਹਮਦਰਦੀ ਕਾਮੇ ਕਿਸਾਨ ਨਾਲ ਕੁਦਰਤੀ ਹੋਣ ਕਾਰਨ, ਉਹ ਵੀ ਸਹਿਯੋਗੀ ਵਰਗ ਜਿਉਂ ਸ਼ਾਮਲ ਹੋਏ। ਨਾਇਕ ਤਾਂ ਇਸ ਲਹਿਰ ਦੇ ਅੰਗਰੇਜ਼ੀ ਸਰਕਾਰ ਦੇ ਰੀਕਾਰਡ ਮੁਤਾਬਿਕ ਸੈਂਕੜਿਆਂ ਦੀ ਗਿਣਤੀ ਵਿਚ ਸਨ, ਪਰ ਇਸ ਦੇ ਮਹਾਂਨਾਇਕ ਜਾਂ ਪਰਮੁੱਖ ਨਾਇਕ ਦੇਸਾਂ ਵਿਦੇਸ਼ਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਨਾਲ ਵਿਖਿਆਤ ਹੋਏ। ਜਿਵੇਂ ਜਿਵੇਂ ਇਤਿਹਾਸ ਦੀਆਂ ਪਰਤਾਂ, ਦੂਰ ਨੇੜੇ ਬੈਠੇ ਸਿਆਣੇ ਫੋਲ ਰਹੇ ਹਨ, ਆਪ ਦੀ ਵੱਡੀ ਕੀਰਤੀ ਤੇ ਬੁਲੰਦ ਹਸਤੀ ਹੋਰ ਨਿਖਰਦੀ ਜਾਂਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪਿਤਾ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਭੈਣੀ ਰਾਈਆਂ ਵਿਖੇ ਸੰਮਤ ਬਿਕਰਮੀ ੧੮੭੨, ਮਾਘ ਸੁਦੀ ਪੰਚਮੀ ਅਤੇ ਛੇਵੀਂ ਦੀ ਵਿਚਕਾਰਲੀ

ਰਾਤ ਨੂੰ, ਅੱਧੀ ਰਾਤ ਤੋਂ ਬਾਅਦ ਹੋਇਆ ਜਿਸ ਕਾਰਨ ਅੰਗਰੇਜ਼ੀ ਤਾਰੀਖ ਤਾਂ ੩ ਫਰਵਰੀ ੧੮੧੬ ਈ. ਬਣਦੀ ਹੈ।[੫] ਭੈਣੀ-ਰਾਈਆਂ, ਬੇਸ਼ਕ ਹੁਣ ਥੋਹੜੀ ਵਿੱਥ ਤੇ ਵਾਕਿਆ, ਦੋ ਅਲੱਗ ਅਲੱਗ ਪਿੰਡਾਂ ਦਾ ਰੂਪ ਲੈ ਚੁੱਕੇ ਹਨ ਪਰ ਕਿਸੇ ਸਮੇਂ ਪ੍ਰਬੰਧਕੀ ਕੰਮਾਂ ਲਈ ਇਹਨਾਂ ਨੂੰ ਇਕੋ ਪਿੰਡ ਹੀ ਗਿਣਿਆਂ ਜਾਂਦਾ ਸੀ। ਉਂਞ ਵੀ ਜਿੱਥੇ ਬਾਬਾ ਜੱਸਾ ਸਿੰਘ ਨਿਵਾਸ ਰੱਖਦੇ ਸਨ ਵੱਡਾ ਪਿੰਡ ਤਾਂ ਉਹ ਸੀ ਪਰ ਸਤਿਗੁਰੂ ਜੀ ਦੇ ਅਵਤਰਣ ਦੇ ਕੁਝ ਵਰ੍ਹੇ ਬਾਦ ਹੀ ਜਦੋਂ ਬਾਬਾ ਜੱਸਾ ਸਿੰਘ, ਭੈਣੀ ਨਾਮੇ ਛੋਟੀ ਬਸਤੀ ਵਿਚ ਟਿਕ ਗਿਆ ਤਾਂ ਸਤਿਗੁਰੂ ਜੀ ਦੀ ਜਨਮ ਭੂਮੀ ਰਾਈਆਂ ਦੇ ਪੜੋਸ ਵਿਚ ਹੀ ਭੈਣੀ ਆਪ ਦੀ ਕਰਮ ਭੂਮੀ ਦੇ ਤੌਰ ਤੇ, ਵਿਸ਼ਵ ਵਿਖਿਆਤ ਹੋ ਗਈ ਤਾਂ ਇਸਨੂੰ, ਆਪ ਦੇ ਸਤਿਕਾਰ ਵਜੋਂ ਸ੍ਰੀ ਭੈਣੀ ਸਾਹਿਬ ਦੇ ਨਾਂ ਨਾਲ ਜਾਣਿਆ ਜਾਣ ਲੱਗਾ।

ਆਪਣੇ ਸਾਧੂ ਸੁਭਾਊ ਵਾਲੇ ਦਸਾਂ-ਨਹੁੰਆਂ ਦੀ ਕ੍ਰਿਤ ਕਮਾਈ ਕਰਕੇ ਵੰਡ ਕੇ ਛਕਣ ਵਾਲੇ ਰਾਮਗੜ੍ਹੀਏ ਬਾਬਾ ਜੱਸਾ ਸਿੰਘ ਅਤੇ ਇਸੇ ਜ਼ਿਲ੍ਹੇ ਦੇ ਪਿੰਡ ਨੰਗਲ ਦੇ ਕਾਰੀਗਰ ਸਿੰਘਾਂ ਦੀ ਪੁੱਤਰੀ ਮਾਤਾ ਸਦਾ ਕੌਰ ਨੇ ਬਚਪਨ ਵਿਚ ਹੀ ਐਸੇ ਸੰਸਕਾਰਾਂ ਦੇ ਬੀਜ ਆਪਦੇ ਹਿਰਦੇ ਵਿਚ ਬੋਏ ਕਿ ਆਪ ਬਾਲ ਉਮਰ ਤੋਂ ਹੀ, ਵਿਲੱਖਣ ਪ੍ਰਤਿਭਾ ਵਾਲੇ ਬਾਲਕ ਦੇ ਰੂਪ ਵਿਚ ਆਪਣੇ ਆਲੇ ਦੁਆਲੇ ਵਿਚ ਜਾਣੇ ਜਾਣ ਲੱਗੇ। ਬਾਲਕਾਂ ਨਾਲ ਖੇਤਾਂ ਵਿਚ ਪਸ਼ੂ ਚਰਾਉਣ ਲਈ ਰੱਖੀ ਸੋਟੀ ਮਾਰ ਕੇ, ਰਾਗ ਵਾਂਗੂੰ ਨਾਲ ਸ਼ਬਦ ਪੜ੍ਹਨੇ। ਆਪ ਦੇ ਅਵਤਾਰ ਤੋਂ ਸਾਢੇ ਕੁ ਤਿੰਨ ਵਰ੍ਹੇ ਬਾਦ ਘਰ ਵਿਚ ਛੋਟੇ ਭਾਈ ਬੁੱਧ ਸਿੰਘ ਦਾ ਆਗਮਨ ਹੋਇਆ ਜੋ ਬਾਅਦ ਵਿਚ ਗੁਰੂ ਹਰੀ ਸਿੰਘ ਦੇ ਤੌਰ ਤੇ ੧੮੭੨ ਤੋਂ ੧੯੦੬ ਈ. ਤੱਕ ਨਾਮਧਾਰੀ ਪੰਥ ਦੀ ਅਗੁਆਈ ਕਰਦੇ ਰਹੇ। ਦੋਹਾਂ ਭਰਾਵਾਂ ਦੀ ਇਕ ਭੈਣ ਬੀਬੀ ਸਾਹਿਬ ਕੌਰ ਸੀ ਜੋ ਰਾਇਪੁਰ (ਲੁਧਿਆਣਾ) ਦੇ ਸ. ਕਾਬਲ ਸਿੰਘ ਨਾਲ ਵਿਆਹੀ ਗਈ ਸੀ। ਸਤਿਗੁਰੂ ਜੀ ਦੀ ਮੰਗਣੀ ਤਾਂ ਪੰਜਾਂ ਸਾਲਾਂ ਦੀ ਉਮਰ ਵਿਚ ਧਰੌੜ (ਲੁਧਿਆਣਾ) ਨਿਵਾਸੀ 'ਸਾਹਬੂ ਤਰਖਾਣ' ਦੀ ਪੁੱਤਰੀ ਬੀਬੀ ਜੱਸਾਂ ਨਾਲ ਹੋ ਗਈ ਸੀ ਅਤੇ ਸੱਤਾਂ ਵਰ੍ਹਿਆਂ ਦੀ ਉਮਰ ਵਿਚ ਵਿਆਹ ਹੋ ਗਿਆ ਜਿਹਾ ਕਿ ਉਸ ਸਮੇਂ ਬਾਲ ਵਿਆਹ ਦਾ ਆਮ ਪ੍ਰਚਲਨ ਸੀ। ਬਾਹੋਵਾਲ ਜੀ ਆਪਣੇ ਪ੍ਰਸਿੱਧ ਗਰੰਥ ਵਿਚ ਲਿਖਦੇ ਹਨ ਕਿ ਜਦੋਂ ਭਾਈ ਸਾਹਬੂ ਨੇ ਘਰਵਾਲੀ ਬੀਬੀ ਨੂੰ ਆ ਕੇ ਦੱਸਿਆ ਕਿ ਉਹ ਪੁੱਤਰੀ ਦਾ ਰਿਸ਼ਤਾ ਭਾਈ ਜੱਸਾ ਸਿੰਘ ਦੇ ਪੁੱਤਰ ਨਾਲ ਕਰ ਆਇਆ ਹੈ ਤਾਂ ਉਸਨੇ ਕਿਹਾ ਆਪਣੇ ਪਾਲੀ ਉਧਰ ਪਸ਼ੂ ਚਰਾਉਣ ਲੈ ਜਾਂਦੇ ਹਨ ਅਤੇ ਉਹ ਦੱਸਦੇ ਹਨ ਕਿ ਭੈਣੀ ਤਾਂ ਛੋਟਾ ਜਿਹਾ ਪਿੰਡ ਹੈ ਤਾਂ ਭਾਈ ਸਾਹਬੂ ਕਹਿੰਦੇ ਹਨ ਮੈਨੂੰ ਤਾਂ ਉਹ ਪਿੰਡ ਬਹੁਤ ਵੱਡਾ ਨਜ਼ਰ ਆਉਂਦਾ ਹੈ। ਭਾਈ ਸਾਹਬੂ ਵੀ ਉੱਜਲ ਬੁੱਧ ਬਿਬੇਕ ਵਾਲਾ, ਤਰੇਕਾਲ ਦਰਸ਼ੀ ਗੁਰ ਸਿੱਖ ਸੀ, ਜਿਸਦੀਆਂ ਨਜ਼ਰਾਂ ਵਿਚ ਬਾਹੋਵਾਲ ਜੀ, ਭਾਈ ਭੈਣੀ ਸਾਹਿਬ ਦਾ ਜਲੌਅ ਵੇਖ ਰਹੇ ਹਨ।

ਗੁਰਮੁਖੀ ਦੀ ਪੈਂਤੀ, ਛੋਟੀ ਉਮਰ ਵਿਚ ਆਪ ਨੂੰ ਮਾਤਾ ਸਦਾ ਕੌਰ ਨੇ ਸਿਖਾ ਕੇ, ਧਾਰਮਿਕ ਪੋਥੀਆਂ ਪੜ੍ਹਨ ਦੇ ਰਾਹੇ ਪਾ ਦਿੱਤਾ। ਅੱਠਾਂ ਸਾਲਾਂ ਦੀ ਉਮਰ ਤੱਕ, ਕਈ ਬਾਣੀਆਂ ਯਾਦ ਕਰਕੇ ਸੁਬਹਾ ਸ਼ਾਮ ਨਿਤਨੇਮ ਕਰਨ ਲੱਗ ਪਏ। ਨੌਂ ਵਰ੍ਹਿਆਂ ਦੀ ਉਮਰ ਵਿਚ ਪਿਤਾ ਪੁਰਖੀ ਲੋਹਾਰੇ-ਤਰਖਾਣੇ ਅਤੇ ਖੇਤੀ ਦੇ ਕੰਮਾਂ ਵਿਚ ਪਿਤਾ ਜੀ ਨਾਲ ਹੱਥ ਵਟਾਉਣ ਲੱਗ ਪਏ। ਬਾਰਾਂ ਤੇਰਾਂ ਸਾਲ ਦੀ ਉਮਰ ਤੱਕ ਪਸ਼ੂ ਵੀ ਚਰਾਉਂਦੇ ਰਹੇ। ਬਿਲਗਾ (ਜਲੰਧਰ) ਵਿਖੇ ਪਿਤਾ ਦੇ ਕਹਿਣ ਤੇ ਇਕ ਸਾਧੂ ਪਾਸ ਵੀ ਰਹਿ ਆਏ। ਹੋ ਸੱਕਦਾ ਹੈ ਇਸ ਸਮੇਂ ਗੁਰਬਾਣੀ ਸ਼ੁੱਧ ਪੜ੍ਹਨ ਦਾ ਅਭਿਆਸ ਕੀਤਾ ਹੋਵੇ। ਹੁਣ ਛੋਟਾ ਭਾਈ ਬੁੱਧ ਸਿੰਘ ਪੁਸ਼ਤੈਨੀ ਕੰਮ ਵਿਚ ਪਿਤਾ ਦਾ ਇਮਦਾਦੀ ਹੋ ਸੱਕਦਾ ਸੀ। ਆਪਣੇ ਬਹਿਨੋਈ, ਕਾਬਲ ਸਿੰਘ ਨਾਲ, ਜੋ ਲਾਹੌਰ ਦਰਬਾਰ ਦੀ ਸੈਨਾ ਵਿਚ ਤੋਪਖਾਨੇ ਵਿਚ ਨੌਕਰ ਸੀ, ਸੰਨ ੧੮੩੬ ਈ. ਵਿਚ ਆਪ ਵੀ ਫੌਜੀ ਨੌਕਰੀ ਕਰਨ ਲਈ ਲਾਹੌਰ ਜਾ ਭਰਤੀ ਹੋਏ।[੬]

੧੮੩੬ ਤੋਂ ੧੮੪੫ ਤੱਕ ਇਹ ਨੌਂ ਸਾਲ ਦਾ ਜੋ ਸਮਾਂ, ਆਪ ਨੇ ਕੰਵਰ ਨੌਨਿਹਾਲ ਸਿੰਘ ਰੈਜੀਮੈਂਟ ਵਿਚ ਬਿਤਾਇਆ, ਪੰਜਾਬ ਦੇ ਇਤਿਹਾਸ ਵਿਚ ਬੜਾ ਹੋਣੀਆਂ ਭਰਪੂਰ ਸਮਾਂ ਸੀ। ਇਹਨਾਂ ਵਰ੍ਹਿਆਂ ਨੇ ਹੀ, ਤਕਰੀਬਨ ਪੌਣੀ ਸਦੀ ਦੀਆਂ ਖ਼ੂਨ ਦੀਆਂ ਨਦੀਆਂ ਤਰ ਕੇ ਸਥਾਪਿਤ ਕੀਤੀ, ਲਾਹੌਰ ਦਰਬਾਰ ਦੀ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਸੱਤਾ ਵੀ ਵੇਖੀ, ਮਹਾਰਾਜਾ ਅਤੇ ਉਸਦੇ ਵਾਰਿਸਾਂ ਦੇ ਦੁਖਦਾਈ ਅੰਤ ਵੀ ਵੇਖੇ, ਲਾਹੌਰ ਦਰਬਾਰ ਵਿਚ ਸਸਤੀ ਹੋਈ ਫਿਰਦੀ ਮੌਤ ਵੀ ਵੇਖੀ, ਜਿਸਦਾ ਕੋਈ ਵੀ ਵਾਰ ਖਾਲ ਨਹੀਂ ਸੀ ਜਾ ਰਿਹਾ, ਜਿਸ ਦੌਰ ਵਿਚ ਕਿਸੇ ਨੂੰ ਇਹ ਉਮੀਦ ਨਹੀਂ ਸੀ ਰਹਿ ਗਈ ਕਿ ਰਾਤ ਦਾ ਪਰਸ਼ਾਦਾ ਛਕਣਾ ਮਿਲੇਗਾ ਜਾਂ ਨਹੀਂ, ਸਿੱਖਾਂ ਅਤੇ ਅੰਗਰੇਜ਼ਾਂ ਨਾਲ ਹੋਈਆਂ ਲੜਾਈਆਂ ਵਿਚ ਗੱਦਾਰ ਆਗੂਆਂ ਅਤੇ ਵਿਕੇ ਹੋਏ ਜਰਨੈਲਾਂ ਦੇ ਬਾਵਜੂਦ, ਸਿੱਖਾਂ ਦੀ ਤੇਗ ਅਤੇ ਪੰਜਾਬੀ ਸੈਨਿਕਾਂ ਦੇ ਯੁੱਧ ਕੌਸ਼ਲ ਨੇ ਦੁਸ਼ਮਣ ਫਰੰਗੀ ਦੇ ਮੋਰਚਿਆਂ ਵਿਚ ਕੁਰਲਾਹਟ ਮਚਾ ਦਿੱਤੀ ਸੀ, ਪਰ ਸੂਰਮਿਆਂ ਦੀ ਬਹਾਦਰੀ 'ਤੇ ਹੱਲਾਸ਼ੇਰੀ ਦੇਣ ਵਾਲੀ 'ਸਰਕਾਰ' ਤਾਂ ਕਿਤੇ ਨਜ਼ਰ ਨਹੀਂ ਸੀ ਆ ਰਹੀ। ਅੱਗ ਦੇ ਦਰਿਆ ਤਰਦੀਆਂ ਲਾਹੌਰ-ਦਰਬਾਰ ਦੀਆਂ ਫੌਜਾਂ ਦਾ ਇਹ ਹਸ਼ਰ ਵੇਖ ਕੇ ਹੀ, ਸਤਿਗੁਰੂ ਰਾਮ ਸਿੰਘ ਜੀ ਇਸ ਨਿਰਣੇ ਤੇ ਪੁੱਜ ਗਏ ਸਨ ਕਿ ਹੁਣ ਅਸਤਰ-ਸ਼ਸਤਰਾਂ ਨਾਲ, ਧੋਖੇਬਾਜ਼, ਚਲਾਕ ਅਤੇ ਮਕਾਰ ਫਰੰਗੀ ਨੂੰ, ਜਿਸਨੇ ਪੰਜ ਦਰਿਆਵਾਂ ਦੀ ਧਰਤੀ ਤੇ ਆਪਣੀ ਸੱਤਾ ਕਾਇਮ ਕਰ ਲਈ ਹੈ, ਭਾਂਜ

ਨਹੀਂ ਦਿੱਤੀ ਜਾਣੀ, ਇਸ ਲਈ ਲੜਾਈ ਨੂੰ ਨਵੇਂ ਪਿੜ ਵਿਚ ਦਾਖਲ ਕਰਨ ਲਈ, ਨਵੇਂ ਢੰਗ ਦੇ ਹਥਿਆਰਾਂ ਦੀ ਵਰਤੋਂ ਖੋਜਣੀ ਪਵੇਗੀ।

ਫੌਜੀ ਜੀਵਨ ਸਮੇਂ ਇਕ ਵੇਰ ਆਪ ਜੀ ਇਕ ਸੈਨਿਕ ਟੁਕੜੀ ਨਾਲ ਹਜ਼ਰੋ ਸਾਹਿਬ ਗਏ। ਉੱਥੇ ਬਾਬਾ ਜਮੀਅਤ ਸਿੰਘ ਗਿੱਲ ਤੋਂ ਸੋਅ ਸੁਣ ਕੇ, ਆਪ ਸ੍ਰੀ ਗੁਰੂ ਬਾਲਕ ਸਿੰਘ ਜੀ (੧੭੮੫-੧੮੬੨ ਈ.) ਦੇ ਦਰਸ਼ਨ ਕਰਨ ਸਾਥੀ ਸੈਨਿਕਾਂ ਨਾਲ ੧੮੪੧ ਈ. ਵਿਚ ਪੁੱਜ ਗਏ। ਗੁਰੂ ਬਾਲਕ ਸਿੰਘ ਜੀ ਨੇ ਪਹਿਲੀ ਮੁਲਾਕਾਤ ਵਿਚ ਹੀ ਆਪ ਜੀ ਨੂੰ ਨਾਮ ਦਾਨ ਦੇ ਕੇ ਧਰਮ ਦੀਖਿਆ ਵੀ ਦਿੱਤੀ ਅਤੇ ਗੁਰਮਤ ਦੇ ਸ਼ੁਭ ਉਪਦੇਸ਼ ਵੀ ਦ੍ਰਿੜ ਕਰਵਾ ਕੇ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਲੋਪ ਹੋ ਰਹੀ ਸਿੱਖ ਜੀਵਨ ਜਾਚ ਅਤੇ ਨੈਤਿਕ ਕਦਰਾਂ ਕੀਮਤਾਂ ਨੂੰ, ਮੁੜ ਲਾਗੂ ਕਰਵਾਉਣ ਲਈ ਲੱਕ ਬੰਨ੍ਹ ਕੇ ਸਰਗਰਮ ਪਰਚਾਰ ਮੁਹਿੰਮ ਵਿੱਢਣ ਅਤੇ ਫੌਜੀ ਨੌਕਰੀ ਦਾ ਤਿਆਗ ਕਰਕੇ, ਆਪਣੇ ਲਈ ਸਮੇਂ ਦੀਆਂ ਚੁਣੌਤੀਆਂ ਦੁਆਰਾ ਸਿਰਜੇ, ਵਡੇਰੇ ਜੀਵਨ-ਮਨੋਰਥ ਦੇ ਰੂ-ਬ-ਰੂ ਹੋਣ ਦਾ ਇਲਾਹੀ ਨਦਰਿ ਵਾਲਾ, ਆਦੇਸ਼ ਵੀ ਸੁਣਾ ਦਿੱਤਾ। ਗੁਰੂ ਬਾਲਕ ਸਿੰਘ ਜੀ ਦੀ ਘੋਖਵੀਂ ਨਜ਼ਰ ਨੇ, ਪੰਜਾਬ ਵਿਚ ਸਿੱਖ ਰਾਜ ਦੇ ਖਾਤਮੇ ਨੂੰ ਯਕੀਨੀ ਮਹਿਸੂਸ ਕਰਕੇ, ਫਰੰਗੀ ਸਰਕਾਰ ਦਾ, ਬਾਕੀ ਦੇਸ਼ ਜਿਉਂ ਪੰਜਾਬ ਤੇ ਕਾਬਜ਼ ਹੋਣਾ ਭਾਂਪ ਲਿਆ ਸੀ ਅਤੇ ਆਪ ਇਹ ਚਾਹੁੰਦੇ ਸਨ ਕਿ ਉਸ ਪਰੇਸ਼ਾਨ ਕਰਨ ਵਾਲੀ ਸਥਿਤੀ ਨਾਲ ਸਿੱਝਣ ਲਈ, ਜਾਗੀ ਜ਼ਮੀਰ ਵਾਲੇ ਗੁਰੂ ਪਿਆਰਿਆਂ ਦੀ ਮਜ਼ਬੂਤ ਜਥੇਬੰਦੀ ਕਾਇਮ ਕਰਕੇ ਹੀ ਲੋਹਾ ਲਿਆ ਜਾ ਸੱਕੇਗਾ। ਇਸ ਵਡੇਰੇ ਕਾਰਜ ਨੂੰ ਲਾਮਬੰਦ ਕਰਨ ਵਾਲੀ, ਜਿਸ ਚਿੰਤਨ ਅਤੇ ਕਰਮ ਦੇ ਸੁਮੇਲ ਵਾਲੀ ਕਰਤਾਰੀ ਸ਼ਖਸੀਅਤ ਦੀ ਆਪ ਜੀ ਨੂੰ ਤਲਾਸ਼ ਸੀ, ਉਹ ਸਾਰੇ ਗੁਣ ਆਪ ਜੀ ਨੂੰ ਯੁਵਾ ਸਤਿਗੁਰੂ ਰਾਮ ਸਿੰਘ ਵਿਚ ਮੂਰਤੀਮਾਨ ਹੁੰਦੇ ਸਾਖਸ਼ਾਤ ਭਾਸ ਰਹੇ ਸਨ। ਇਸ ਲਈ ਆਪ ਨੇ ਖੁਸ਼ੀ ਵਿਚ ਖੀਵੇ ਹੋ ਕੇ, ਦਰਗਾਹੀ ਬਖਸ਼ਿਸ਼ਾਂ ਦੇ ਭੰਡਾਰਿਆਂ ਦੀ ਯਾਚਨਾ ਵੀ ਸਤਿਗੁਰੂ ਜੀ ਪ੍ਰਥਾਇ ਜਲਾਲੀ ਤੇਜ਼ ਦੁਆਰਾ ਕਰ ਦਿੱਤੀ ਅਤੇ ਆਪਣੀ ਵਰ੍ਹਿਆਂ ਦੀ ਤਲਾਸ਼ ਨੂੰ ਸਾਰਥਿਕ ਦਿਸ਼ਾ ਵਲ ਵਧਦਿਆਂ ਵੇਖ ਕੇ, ਉਹ ਵਿਸਮਾਦੀ ਰੰਗ ਵਿਚ ਆ ਗਏ। ਫੌਜੀ ਜੀਵਨ ਦੇ ਕਾਹਨ ਸਿੰਘ ਚੱਕ (ਮਲੇਰਕੋਟਲਾ), ਜਮੀਅਤ ਸਿੰਘ ਗਿੱਲ, ਧਿਆਨ ਸਿੰਘ ਮਲਵਈ, ਦੂਲਾ ਸਿੰਘ ਰਾਜੇਆਣਾ, ਜੀਤ ਸਿੰਘ ਠਰੂ, ਰਾਜਾ ਸਿੰਘ ਤਰਾਂਛੀ ਸ਼ਾਮ ਸਿੰਘ ਸਿਰਹਾਲੀ ਅਤੇ ਭਗਵਾਨ ਸਿੰਘ ਮਰਹਾਣਾ ਆਦਿ ਸਾਥੀ ਆਪ ਦੁਆਰਾ ਮਗਰਲੇ ਸਮੇਂ ਵਿਚ ਅੰਦੋਲਨ ਵਿੱਢਣ ਸਮੇਂ ਬਹੁਤ ਉਪਯੋਗੀ ਸਿੱਧ ਹੋਏ। ਸਿੱਖ ਅੰਗਰੇਜ਼ਾਂ ਦੀ ਕੂਟਲਨੀਤੀ ਕਾਰਨ ਦਿਸੰਬਰ ੧੮੪੫ ਵਿਚ ਮੁਦਕੀ ਦੀ ਲੜਾਈ ਜਿੱਤ ਕੇ ਵੀ ਹਾਰ ਗਏ ਅਤੇ ਆਪ ਆਪਣੇ ਪਿੰਡ ਵਾਪਸ ਪਰਤ ਗਏ।

ਵਾਪਸੀ ਤੇ ਲੁਧਿਆਣੇ ਪੁੱਜੇ ਤਾਂ ਮਾਮੀ ਰਾਮੀ ਨੇ ਦੱਸਿਆ ਕਿ ਇਕ ਬਾਲਕ ਆਪ ਦੇ ਘਰ ਪੈਦਾ ਹੋਇਆ ਸੀ ਪਰ ਉਹ ਮਸਾਂ ਹਫਤਾ ਕੁ ਉਮਰ ਭੋਗ ਕੇ, ਚੱਲ ਵੱਸਿਆ। ਸੰਤਾਨ ਵਜੋਂ ਦੋ ਪੁੱਤਰੀਆਂ ਸਨ ਵੱਡੀ ਬੀਬੀ ਨੰਦਾਂ ਅਤੇ ਛੋਟੀ ਬੀਬੀ ਦੈਆ ਕੌਰ। ਬੀਬੀ ਨੰਦਾਂ ਜੋ ਪਿੰਡ ਘਟੜੇ ਦੇ ਸਮੁੰਦ ਸਿੰਘ ਨਾਲ ਵਿਆਹੀ ਸੀ, ਉਸਦੇ ਤਿੰਨ ਪੁੱਤਰ ਸਨ ਜਿਹਨਾਂ ਵਿਚੋਂ ਬੰਸ ਚੱਲਦੀ ਹੈ। ਛੋਟੀ ਬੀਬੀ ਦੈਆ ਕੌਰ ਨਾਰੰਗ ਵਾਲ, ਜ਼ਿਲ੍ਹੇ ਲੁਧਿਆਣੇ ਵਿਖੇ ਹੀ, ਮਹਿਤਾਬ ਸਿੰਘ ਨਾਲ ਵਿਆਹੀ ਗਈ ਸੀ। ਉਸਦੀ ਕੋਈ ਸੰਤਾਨ ਨਹੀਂ। ਮਾਲੂਮ ਹੁੰਦਾ ਹੈ ਕਿ ਦੋਵੇਂ ਪੁੱਤਰੀਆਂ ਗੁਜ਼ਰ ਜਾਣ ਵਾਲੇ ਲੜਕੇ ਤੋਂ ਵੱਡੀਆਂ ਸਨ।

ਸੰਨ ੧੮੪੬ ਈ. ਦਾ ਸਾਰਾ ਸਾਲ ਆਪ ਨੇ ਪਿੰਡ ਵਿਖੇ ਭਜਨ ਬੰਦਗੀ ਕਰਦਿਆਂ ਬਤੀਤ ਕੀਤਾ। ਸੰਨ ੧੮੪੭ ਈ. ਵਿਚ ਬੈਲਾਂ ਦੀ ਨਵੀਂ ਜੋਗ ਖਰੀਦ ਕੇ ਸੁੱਖੂ ਜੱਟ ਨਾਲ ਦੋ ਸਾਲ ਸਾਂਝੀ ਖੇਤੀ ਕੀਤੀ ਅਤੇ ਅਗਲੇ ਸਾਲ ਭਾਵ ੧੮੪੯ ਈ. ਵਿਚ ਖੇਮੇ ਜੱਟ ਨਾਲ ਵਾਗੀ ਦੀ ਸਾਂਝ ਪਾਈ। ਇਸ ਖੇਮੇ ਜੱਟ ਅਤੇ ਸਤਿਗੁਰੂ ਜੀ ਦੇ ਛੋਟੇ ਭਰਾਤਾ ਮਹਾਰਾਜ ਬੁੱਧ ਸਿੰਘ ਦਾ ਜਨਮ ਭੈਣੀ ਸਾਹਿਬ ਵਿਖੇ ਇਕੋ ਰਾਤ ਦਾ ਹੈ। ਸੰਨ ੧੮੫੦ ਵਿਚ ਰਾਈਆਂ ਦੇ ਲੰਬੜਦਾਰ ਜਿਉਣ ਸਿੰਘ ਨਾਲ ਆਪਣੀ ਜੋਗ ਰਲਾ ਕੇ ਖੇਤੀ ਕੀਤੀ। ਆਪ ਤਾਰਿਆਂ ਦੀ ਲੋਅ ਵਿਚ ਬਲਦਾਂ ਨਾਲ ਘਰੋਂ ਨਿਕਲਦੇ ਅਤੇ ਤਾਰਿਆਂ ਦੀ ਛਾਵੇਂ ਘਰ ਮੁੜਦੇ। ਮਾਤਾ ਜੱਸਾ ਖੇਤੀ ਦੇ ਕੰਮ ਵਿਚ ਬਰਾਬਰ ਦਾ ਹੱਥ ਵਟਾਉਂਦੇ ਸਨ। ਆਪ ਬਹੁਤ ਸਖਤ ਜਾਨ ਸਨ ਅਤੇ ਜੀਅ ਜਾਨ ਨਾਲ ਜੁੱਟ ਕੇ ਖੇਤੀ ਦੇ ਸਖਤ ਕੰਮ ਨੂੰ ਸਿਰੇ ਚਾੜ੍ਹਦੇ। ਨਾਲ ਹੀ ਭਜਨ ਬੰਦਗੀ ਵਿਚ ਵੀ ਜੁੱਟੇ ਰਹਿੰਦੇ ਹੱਥ ਕਾਰ ਵੱਲ ਤੇ ਚਿੱਤ ਯਾਰ ਵੱਲ ਵਾਲੀ ਖੇਡ ਸੀ। ਫਿਰ ਭਾਈ ਲਹਿਣਾ ਸਿੰਘ ਭੈਣੀ ਸਾਹਿਬ ਨਿਵਾਸੀ ਬਾਲ ਸਖਾਈ ਮਿੱਤਰ ਦੇ ਸੱਦੇ ਤੇ ਭੈਣੀ ਸਾਹਿਬ ਆ ਗਏ ਜਿਸ ਦੀ ਜਗ੍ਹਾ ਵਿਚ ਆਪ ਨੇ ਮਕਾਨ ਬਣਾ ਕੇ ਰਹਿਣਾ ਸ਼ੁਰੂ ਕੀਤਾ।'

ਪੰਜਾਬ, ਮਾਰਚ ੧੮੪੯ ਵਿਚ, ਮੁਕੰਮਲ ਤੌਰ ਤੇ ਕੰਪਨੀ (ਈਸਟ ਇੰਡੀਆ ਕੰਪਨੀ: ਸੰ) ਸਰਕਾਰ ਦੇ ਅਧੀਨ ਹੋ ਗਿਆ ਸੀ। ਹੁਣ ਲਾਹੌਰ ਦੇ ਸ਼ਾਹੀ ਕਿਲ੍ਹੇ ਤੇ ਸਾਂਝੇ ਪੰਜਾਬੀ ਰਾਜ ਦੇ ਕੇਸਰੀ ਨਿਸ਼ਾਨ ਦੀ ਥਾਂ ਬਰਤਾਨੀਆ ਦਾ ਝੰਡਾ ਯੂਨੀਅਨ ਜੈਕ ਲਹਿਰਾਉਣ ਲੱਗਾ। ਅੰਗਰੇਜ਼ਾਂ ਨੇ ਨਵੀਆਂ ਫੌਜੀ ਛਾਉਣੀਆਂ ਦੀ ਉਸਾਰੀ ਧੜਾਧੜ ਸ਼ੁਰੂ ਕੀਤੀ। ਫੀਰੋਜ਼ਪੁਰ ਵਿਚ ਛਾਉਣੀ ਸੜਕਾਂ ਦਾ ਕੰਮ ਚੱਲ ਰਿਹਾ ਸੀ। ਲੁਧਿਆਣੇ ਵਾਲਾ ਆਪਦਾ ਮਾਮਾ ਹਰੀ ਸਿੰਘ ਠੇਕੇਦਾਰ ਸੀ ਅਤੇ

ਫ਼ੀਰੋਜ਼ਪੁਰ ਛਾਉਣੀ ਵਿਚ ਉਸਾਰੀ ਦਾ ਕੰਮ ਆਪਣੇ ਪੁੱਤਰ ਖਜ਼ਾਨ ਸਿੰਘ ਦੁਆਰਾ ਕਰਵਾ ਰਿਹਾ ਸੀ। ਸਤਿਗੁਰੂ ਜੀ ਵੀ ੧੮੫੦-੫੧ ਵਿਚ ਖਜ਼ਾਨ ਸਿੰਘ ਦੇ ਸੱਦੇ ਤੇ ਫ਼ੀਰੋਜ਼ਪੁਰ ਗਏ ਅਤੇ ਚਾਰ ਵਰ੍ਹੇ ਰਾਜਗੀਰੀ ਕਰਨ ਵਿਚ ਬਿਤਾ ਕੇ ੧੮੫੫ ਈ ਵਿਚ ਵਾਪਸ ਭੈਣੀ ਸਾਹਿਬ ਆ ਗਏ। ਮਾਮਾ ਹਰੀ ਸਿੰਘ ਅਤੇ ਉਸਦਾ ਪੁੱਤਰ ਖਜ਼ਾਨ ਸਿੰਘ, ਇਸੇ ਸਾਲ ਥੋਹੜੇ ਸਮੇਂ ਵਿਚ ਚੜ੍ਹਾਈ ਕਰ ਗਏ। ਮਾਮੀ ਰਾਮੀ ਦੀ ਸਲਾਹ ਨਾਲ, ਉਸ ਦੇ ਦਿੱਤੇ ਧਨ ਪਦਾਰਥ ਨਾਲ, ਭੈਣੀ ਸਾਹਿਬ ਵਿਚ ਇਸੇ ਸਾਲ ਲੋਹੇ ਕੱਪੜੇ ਅਤੇ ਹੋਰ ਖੇਤੀ ਉਪਯੋਗੀ ਵਸਤੂਆਂ ਦੀ ਦੁਕਾਨ ਆਪ ਨੇ ਸ਼ੁਰੂ ਕਰ ਲਈ। ਮੁਨਾਫਾ ਮਾਮੀ ਨਾਲ ਅੱਧੋ ਅੱਧ ਵੰਡਣ ਦੀ ਸ਼ਰ੍ਹਾ ਕਰ ਲਈ ਸੀ। ਬਾਅਦ ਵਿਚ ਜਦੋਂ ਆਪ ਪਾਸ ਸੰਗਤਾਂ ਦੀ ਭਾਰੀ ਆਮਦ ਸ਼ੁਰੂ ਹੋ ਗਈ ਤਾਂ ਸੰਗਤ ਦਾ ਚੜ੍ਹਾਵਾ ਗੁਰੂ ਕੇ ਲੰਗਰ ਵਿਚ ਜਾਂਦਾ ਅਤੇ ਇਸ ਦੁਕਾਨ ਦੀ ਕਮਾਈ ਨਾਲ ਆਪ ਪਰਿਵਾਰ ਪਾਲਦੇ ਸਨ ਜਿਹਾ ਕਿ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪਰਕਾਸ਼' ਵਿਚ ਦਰਜ ਕੀਤਾ ਹੈ-

"ਕਰਤੋ ਦੁਕਾਨ ਲੋਹੇ ਕੱਪੜੇ ਕੀ ਰਾਮ ਸਿੰਘ,
ਤਾਂ ਤੇ ਨਫ਼ਾ ਪਾਇ ਜੋਊ ਆਪ ਪੈਨ੍ਹੇ ਖਾਇ ਹੈ।
ਸੰਗਤ ਅਪਾਰ ਆਵੈ ਦ੍ਵਾਰ ਪੈ ਰਹਾਵੈ ਭੀਰ,
ਪੂਜਾ ਜੋ ਚੜ੍ਹਾਵੈ, ਸੋ ਤੋ ਲੰਗਰ ਮੈਂ ਪਾਇ ਹੈ।"

(ਕੂਕਿਆਂ ਬਾਰੇ ਕਬਿੱਤ ਨੰ.-੧੩)

ਅੰਗਰੇਜ਼ਾਂ ਨੇ ਪੰਜਾਬ ਵਿਚ ਪੈਰ ਪਾਉਂਦਿਆਂ ਹੀ ਖਾਲਸਾ ਦਰਬਾਰ ਦੀ ਸੈਨਾ ਤੋੜ ਦਿੱਤੀ। ਅੰਗਰੇਜ਼-ਸਿੱਖ ਯੁੱਧਾਂ ਵਿਚ, ਬੀਰਤਾ ਨਾਲ ਉਹਨਾਂ ਦਾ ਟਕਰਾ ਕਰਨ ਵਾਲੇ, ਸਿੱਖ ਸਰਦਾਰਾਂ ਦੀਆਂ ਜਗੀਰਾਂ-ਜਾਇਦਾਦਾਂ ਜ਼ਬਤ ਕਰ ਲਈਆਂ। ਜ਼ਮੀਨ ਆਪਣੇ ਰਾਜ ਦੇ ਖੁਸ਼ਾਮਦੀਆਂ ਅਤੇ ਝੋਲੀ ਚੁੱਕਾਂ ਵਿਚ ਵੰਡਣੀ ਸ਼ੁਰੂ ਕਰ ਦਿੱਤੀ। ਖੇਤੀਬਾੜੀ ਉਤੇ ਲੱਗਣ ਵਾਲਾ ਮਾਮਲਾ ਜਾਂ ਕਰ ਪਹਿਲਾਂ ਜਿਨਸ ਦੇ ਰੂਪ ਵਿਚ, ਪੈਦਾਵਾਰ ਦਾ ਇਕ ਨਿਸ਼ਚਿਤ ਭਾਗ ਹੁੰਦਾ ਸੀ, ਹੁਣ ਇਹ ਨਕਦੀ ਦੇ ਰੂਪ ਵਿਚ, ਫਸਲ ਹੋਵੇ ਜਾਂ ਨਾਂ ਹੋਵੇ ਸਖਤੀ ਨਾਲ ਉਗਰਾਹਿਆ ਜਾਣ ਲੱਗਾ। ਪੁਰਾਣੇ ਸਿੰਚਾਈ ਪਰਬੰਧ ਨਸ਼ਟ ਹੋ ਗਏ ਅਤੇ ਨਵੇਂ ਅਜੇ ਬਣੇ ਨਹੀਂ ਸਨ। ਵਲਾਇਤ ਵਿਚ ਤਿਆਰ ਮਾਲ ਨਾਲ, ਜਿਸ ਤੇ ਕੋਈ ਸ਼ੁਲਕ ਨਹੀਂ ਦੇਣਾ ਪੈਂਦਾ ਸੀ, ਪੰਜਾਬ ਦੇ ਸ਼ਹਿਰ ਕਸਬੇ ਮੰਡੀਆਂ ਭਰ ਦਿੱਤੇ। ਭਾਰਤ ਦੇ ਵਲਾਇਤ ਜਾਣ ਵਾਲੇ ਦਸਤਕਾਰੀ ਉਤਪਾਦਨ ਤੇ ਨਿਰਯਾਤ ਸ਼ੁਲਕ ਚੋਖਾ ਵਧਾ ਦਿੱਤਾ। ਇਉਂ ਪੰਜਾਬ ਦੇ ਸਾਬਕਾ ਸੈਨਿਕਾਂ, ਦਸਤਕਾਰਾਂ, ਕਿਸਾਨਾਂ ਅਤੇ ਛੋਟਾ ਮੋਟਾ ਧੰਦਾ ਕਰਨ ਵਾਲਿਆਂ ਵਿਚ ਬੇਚੈਨੀ ਫੈਲਣੀ ਸੁਭਾਵਿਕ ਸੀ। ਸਤਿਗੁਰੂ ਜੀ ਜੋ ਕਿਸਾਨ, ਦਸਤਕਾਰ, ਸੈਨਿਕ ਅਤੇ ਵਯਵਸਾਈ ਆਦਿ ਕਿਤਿਆਂ ਨਾਲ ਜੁੜੇ ਰਹੇ ਸਨ ਉਹਨਾਂ ਨੇ ਅੰਗਰੇਜ਼ਾਂ ਦੀ ਸੱਤਾ ਵਿਸਥਾਰ ਦੀ ਕੁਟਲ ਨੀਤੀ ਨੂੰ ਹੋਰ ਕਿਸੇ ਵੀ ਵਿਅਕਤੀ ਨਾਲੋਂ ਪੰਜਾਬ ਭਰ ਵਿਚ ਸਭ ਤੋਂ ਵੱਧ ਮਹਿਸੂਸ ਕਰ ਕੇ, ਇਸ ਦਾ ਵਿਰੋਧ ਕਰਨ ਲਈ ਠੋਸ ਕਾਰਜ ਨੀਤੀ ਅਤੇ ਰਣਨੀਤੀ ਘੜਨ ਦੀ ਲੋੜ ਤੇ, ਹੋਰ ਕਿਸੇ ਵੀ ਧਿਰ ਨਾਲੋਂ, ਬਹੁਤ ਜ਼ਿਆਦਾ ਦਿਲਚਸਪੀ ਵਿਖਾਈ। ਲੁਧਿਆਣਾ ਸ਼ਹਿਰ ਉਨਵੀਂ ਸਦੀ ਦੇ ਚੌਥੇ ਦਹਾਕੇ ਤੋਂ ਹੀ ਈਸਾਈ ਮਿਸ਼ਨਰੀ ਸਰਗਰਮੀਆਂ ਦਾ ਮੁੱਖ ਕੇਂਦਰ ਬਣ ਚੁੱਕਾ ਸੀ। ਅੰਗਰੇਜ਼ੀ ਰਾਜ ਕਾਇਮ ਹੋਣ ਤੋਂ ਬਾਅਦ, ਪੰਜਾਬ ਦੇ ਸ਼ਹਿਰਾਂ ਕਸਬਿਆਂ ਵਿਚ ਗਊ ਬੱਧ ਲਈ ਖੁੱਲ੍ਹਣ ਵਾਲੇ ਬੁੱਚੜਖਾਨੇ ਵੀ ਪੰਜਾਬ ਦੇ ਹਿੰਦੂ-ਸਿੱਖਾਂ ਵਿਚ, ਗੁਲਾਮੀ ਵਿਚ ਕੌਮੀ ਅਣਖ ਤੇ ਕਿਵੇਂ ਸੱਟ ਵੱਜਦੀ ਹੈ, ਇਸਦਾ ਤੀਬਰ ਅਹਿਸਾਸ ਕਰਵਾ ਰਹੇ ਸਨ। ਸਤਿਗੁਰੂ ਰਾਮ ਸਿੰਘ ਜੀ ਨੂੰ ਗਹਿਨ ਚਿੰਤਨ ਮਨਨ ਤੋਂ ਬਾਅਦ ਇਹ ਦ੍ਰਿੜ ਵਿਸ਼ਵਾਸ ਹੋ ਗਿਆ ਸੀ ਕਿ ਉਹ ਹੁਣ ਆਪਣੇ ਇਤਿਹਾਸਕ ਮਿਸ਼ਨ ਦੀ ਪੂਰਤੀ ਹਿੱਤ, ਜਨ ਲਾਮਬੰਦੀ ਲਈ ਸਿੱਖ ਰਹੁਰੀਤਾਂ ਨੂੰ ਇਹਨਾਂ ਦੇ ਮੂਲ ਰੂਪ ਵਿਚ ਲਾਗੂ ਕਰਕੇ, ਗੁਲਾਮ ਮਾਨਸਿਕਤਾ ਵਿਰੁੱਧ ਲੜਨ ਲਈ, ਸ੍ਰੀ ਆਦਿ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਪਰੇਮ ਸੁਮਾਰਗ ਆਦਿ ਸਿੱਖ ਰਹਿਤ ਮਰਿਆਦਾ ਦੇ ਗ੍ਰੰਥਾਂ ਤੇ ਆਧਾਰਿਤ ਗੁਰਮਤਿ ਜੀਵਨ ਜਾਚ ਦੇ ਪਰਚਾਰ ਦਾ ਕੰਮ ਆਰੰਭ ਦੇਣ। ਇਸੇ ਤਿਆਰੀ ਨੂੰ, ਗਿਆਨੀ ਗਿਆਨ ਸਿੰਘ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਇਉਂ ਬਿਆਨ ਕਰਦੇ ਹਨ :

"ਬੀਸਕ ਬਰਸ ਜਬਿ ਸਰਸ ਬਿਤਾਏ ਐਸ,
ਬੰਦਗੀ ਜ਼ੁਹਦ ਜਾਪ ਕੀਨੋਂ ਮਨ ਲਾਇ ਕੈ।
ਦਾਸੀ ਜੋਊ ਨਾਮ ਕੀ ਪ੍ਰਕਾਸ਼ੀ ਰਿਧਿ ਸਿਧਿ ਸੋਊ,
ਭਾਸੀ ਬਾਣੀ ਮੈਂ ਤਸੀਰ ਭਜਨ ਪ੍ਰਭਾਇ ਕੈ।
ਭਈ ਤੌ ਅਕਾਸ਼ ਬਾਨੀ ਖਾਸ ਯੌਂ ਮਹਾਨੀ ਤਾਂਹਿ,
ਦੇਹੁ ਨਾਮ ਜੀਵਨ ਕੋ ਸੀਖ ਭੌਗ ਦਾਇ ਕੈ।
ਪੰਥ ਗੁਰੂ ਦਸਮ ਕੀ ਰਸਮ ਬਢਾਵੋ ਜਗਿ,
ਖਸਮ ਕਾ ਖਾਲਸਾ ਹੈ ਖਾਸ ਜੋ ਲਖਾਇਕੈ।੧੧।

ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,
ਰਾਮ ਸਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।
ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,
ਠੱਗੀ ਤਜਿ ਥੀਏ ਸੰਤ ਸਤਿਜੁਗ ਆਗਿਓ ।੧੨।"

ਜਿਹੜਾ ਖਾਲਸਾ, 'ਜੁੱਗ ਜੁੱਗ ਰਾਜ ਸਵਾਇਆ, ਟੋਪੀ ਵਾਲੇ ਦਾ' ਜੈਸੇ ਸ਼ਬਦ ਵਿਦੇਸ਼ੀ ਹਾਕਮਾਂ ਨੂੰ ਖੁਸ਼ ਕਰਨ ਲਈ ਪੜ੍ਹ ਰਿਹਾ ਸੀ, ਜਿਹੜਾ ਖਾਲਸਾ ਰਾਜ ਮੱਦ ਵਿਚ ਚੂਰ ਹੋ ਕੇ ਗੁਰਮਤਿ ਤੋਂ ਕੋਹਾਂ ਦੂਰ ਜਾ ਕੇ, ਪੰਜੇ ਐਬ ਸ਼ਰਈ ਹੋ ਚੁੱਕਾ ਸੀ, ਉਸਦੇ ਮੁਕਾਬਲੇ ਆਪ ਨੇ 'ਨਾਮਧਾਰੀ ਸੰਤ ਖਾਲਸਾ' ਜੀ ਦੀ ਸਾਜਨਾ ਕਰਨ ਲਈ, ੧੯੧੪ ਬਿਕਰਮੀ ਦੀ ਵੈਸਾਖੀ ਮੁਤਾਬਿਕ ੧੨ ਅਪਰੈਲ ੧੮੫੭ ਦਾ ਦਿਨ ਚੁਣਿਆ। ਇਸ ਦਿਨ ਆਪ ਨੇ ਭਾਈ ਕਾਹਨ ਸਿੰਘ 'ਚੱਕ' ਭਾਈ ਸੁੱਧ ਸਿੰਘ 'ਦੁਰਗਾਪੁਰ' (ਜਲੰਧਰ), ਭਾਈ ਲਾਭ ਸਿੰਘ ਰਾਗੀ ਅੰਮ੍ਰਿਤਸਰ, ਭਾਈ ਨੈਣਾ ਸਿੰਘ 'ਵਰਿਆਹ' (ਅੰਮ੍ਰਿਤਸਰ) ਅਤੇ ਭਾਈ ਆਤਮਾ ਸਿੰਘ 'ਆਲੋਮੁਹਾਰ' (ਸਿਆਲਕੋਟ) ਆਦਿ ਪੰਜ ਸਿੰਘਾਂ ਨੂੰ ਸਭ ਤੋਂ ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਵੀ ਛਕਾਇਆ ਅਤੇ ਨਾਮ ਦੀ ਦਾਤ ਵੀ ਬਖਸ਼ੀ। ਫਿਰ ਅੰਮ੍ਰਿਤ ਅਭਿਲਾਖੀਆਂ ਅਤੇ ਨਾਮ ਦਾਨ ਲੈਣ ਵਾਲਿਆਂ ਦੇ ਵਹੀਰ ਭੈਣੀ ਸਾਹਿਬ ਪੁੱਜਣ ਲੱਗ ਪਏ। ਖੁਦ ਸਤਿਗੁਰੂ ਜੀ ਨੇ, ਮਰਿਆਦਾ ਦੀ ਪੂਰਤੀ ਹਿੱਤ ਅੰਮ੍ਰਿਤ ਦੀ ਦਾਤ, ਬਾਅਦ ਵਿਚ ਬਣੇ ਮੁਖੀ ਸੂਬਾ ਜਵਾਹਰ ਸਿੰਘ ਹੋਰਾਂ ਤੋਂ ਪ੍ਰਾਪਤ ਕੀਤੀ। ਉਸ ਸਮੇਂ ਸਫੈਦ ਤਿਕੋਣਾ ਧਵਜ ਲਹਿਰਾ ਕੇ, ਆਪਣੀ ਪ੍ਰਭੂ ਸੱਤਾ ਦਾ ਐਲਾਨ ਵੀ ਕਰ ਦਿੱਤਾ ਅਤੇ ਇਹ ਵੀ ਪ੍ਰਗਟ ਕਰ ਦਿੱਤਾ ਕਿ ਧਾਰਮਿਕ ਪੁਨਰ ਉਥਾਨ ਦੇ ਨਾਲ ਨਾਲ ਸੰਤ ਖਾਲਸੇ ਦਾ ਉਦੇਸ਼, ਆਪਣਾ ਸੁਤੰਤਰ ਖਾਲਸਾ ਰਾਜ ਕਾਇਮ ਕਰਨਾ ਵੀ ਹੈ। ਇਹ ਖਾਲਸਾ ਰਾਜ ਮਿਸਲਾਂ ਜਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਜਿਹਾ ਨਹੀਂ ਹੋਣਾ ਸੀ, ਸਗੋਂ ਇਹ ਸਿੱਖ ਧਰਮ ਗ੍ਰੰਥਾਂ ਵਿਚ ਵਰਣਿਤ 'ਸਿੱਖ ਪੌਲਿਟੀ' (Polity) ਦੇ ਅਨੁਕੂਲ ਹੋਣਾ ਸੀ।

ਆਪ ਦੀ ਸਿੱਖਿਆ ਦਾ ਸਾਰ ਸ. ਨਾਹਰ ਸਿੰਘ ਦੇ ਸ਼ਬਦਾਂ ਵਿਚ ਇਉਂ ਦਿੱਤਾ ਗਿਆ ਹੈ-

"ਗੁਰੂ ਰਾਮ ਸਿੰਘ ਜੀ ਨੇ ਸਿੱਖੀ ਧਰਮ, ਸੇਵਾ, ਪਰਉਪਕਾਰ, ਸਵੱਛ ਰਹਿਣੀ, ਸਦਾਚਾਰ ਭਰੀ ਬਹਿਣੀ, ਸੱਚ ਕਹਿਣੀ ਅਤੇ ਨਿਰਮਲ ਕਰਨੀ ਦੀਆਂ ਉੱਚੀਆਂ ਸਿਕਸ਼ਾਵਾਂ ਦਿੱਤੀਆਂ। ਕੁਰੀਤੀਆਂ ਅਤੇ ਭੈੜੇ ਰਿਵਾਜਾਂ ਤੋਂ ਸਾਫ ਕਰਕੇ ਸਾਦਾ ਜੀਵਨ ਬਿਤੌਣ ਦੀਆਂ ਜਾਚਾਂ ਦੱਸੀਆਂ। ਆਪ ਜੀ ਦਾ ਇਹ ਪੱਕਾ ਨਿਸ਼ਚਾ ਸੀ, ਕਿ ਕੋਈ ਵੀ ਦੇਸ਼ ਯਾ ਕੌਮ ਸਿਆਸੀ ਤੌਰ ਤੇ ਪ੍ਰਾਧੀਨ ਯਾ ਗੁਲਾਮ ਰਹਿ ਕੇ ਆਤਮਿਕ, ਸਮਾਜਿਕ ਅਤੇ ਆਰਥਿਕ ਤਰੱਕੀ ਨਹੀਂ ਕਰ ਸਕਦਾ। ਕੌਮੀ ਤਰੱਕੀ ਲਈ ਸਭ ਤੋਂ ਪਹਿਲੋਂ ਇਹ ਜ਼ਰੂਰੀ ਹੈ ਕਿ ਸਮਾਜ ਦਾ ਹਰ ਇਕ ਇਨਸਾਨ ਆਪਣੀ ਰੋਜ਼ੀ ਕਮਾਉਣ ਦੇ ਵਸੀਲਿਆਂ ਵਿਚ ਕਿਸੇ ਹੋਰ ਦਾ ਦਾਸ ਨਾ ਹੋਵੇ। ਉਸ ਪਾਸ ਸ਼ਰੀਰਕ ਬਲ, ਅਕਲ, ਸਾਹਸ, ਨਰੋਆ ਸਰੀਰ, ਮਿਹਨਤ ਕਰਨ ਦੀ ਆਦਤ ਹੁੰਦਿਆਂ ਹੋਇਆ, ਉਹ ਉਪਜੀਵਕਾ ਹਾਸਲ ਕਰਨ ਲਈ ਕਿਸੇ ਧਨਾਢ ਅਤੇ ਸ਼ਾਹੂਕਾਰ ਦਾ ਮੁਥਾਜ ਨਾ ਹੋਵੇ। ਆਪ ਜੀ ਦਾ ਉਪਦੇਸ਼ ਸੀ ਕਿ ਹਰ ਇਕ ਆਦਮੀ ਹੱਥੀਂ ਮਿਹਨਤ ਕਰਕੇ ਜੀਵਨ ਬਿਤਾਵੇ। ਕੋਈ ਵੇਹਲਾ ਨਾ ਰਹੇ। ਨਾ ਹੀ ਧਰਮ ਦੇ ਨਾਮ ਤੇ ਅਤੇ ਨਾ ਹੀ ਧਨੀ ਹੋਵਣ ਦੀ ਹੈਸੀਅਤ ਵਿਚ।"[5]

ਦਰਅਸਲ ਸਤਿਗੁਰੂ ਜੀ ਇਕ ਸਮਤਾ ਮੂਲਕ, ਸ਼ੋਸ਼ਣ ਰਹਿਤ, ਸਮਾਜਿਕ ਆਰਥਿਕ ਢਾਂਚੇ ਦੇ ਮੁਦਈ ਸਨ, ਕਿਉਂਕਿ ਗੁਰਬਾਣੀ ਦੀ ਸਾਰੀ ਸੋਚ, ਇਸੇ ਢਾਂਚੇ ਨਾਲ ਹੀ ਮੇਲ ਖਾਂਦੀ ਹੈ। ਇਸ ਲਈ ਨਵਾਂ ਪੰਥ ਸਾਜਦਿਆਂ ਹੀ, ਆਪ ਦੀ ਸ਼ੁਭ ਸਿੱਖਿਆ ਦੇ ਪ੍ਰਭਾਵ ਵਿਚ ਪਹਿਲੋਂ ਕੇਂਦਰੀ ਪੰਜਾਬ ਦੇ ਵਸਨੀਕ ਅਤੇ ਫਿਰ ਦੂਰ ਦੁਰਾਡੇ ਦੇ ਖੇਤਰਾਂ ਦੇ ਜਗਿਆਸੀ ਅਭਿਆਸੀ ਜੁੜਨੇ ਸ਼ੁਰੂ ਹੋ ਗਏ। ਖਾਲਸਾ ਸੈਨਾ, ਲਾਹੌਰ ਦਰਬਾਰ ਦੇ ਪੁਰਾਣੇ ਸੰਗੀ ਸਾਥੀ ਅਤੇ ਹੋਰ ਸੈਨਿਕ ਵੀ, ੧੮੫੭ ਦੇ ਵਿਦਰੋਹ ਵਿਚ ਸ਼ਾਮਲ ਹੋਣ ਵਾਲੇ ਜਾਂਬਾਜ਼ ਵੀ ਜਿੱਥੇ ਆਪ ਪਾਸ ਉਚੇਚੇ ਹਾਜ਼ਰ ਹੋ ਕੇ ਆਪਣੀਆਂ ਸੇਵਾਵਾਂ ਕੌਮੀ ਮੁਕਤੀ ਦੇ ਮਹਾਨ ਕਾਰਜ ਦੇ ਲੇਖੇ ਲਾਉਣ ਦੀ ਪੇਸ਼ਕਸ਼ ਕਰਦੇ। ਨਿਹੰਗ, ਨਿਰਮਲੇ, ਉਦਾਸੀ, ਬੈਰਾਗੀ, ਪਰਮਹੰਸ ਅਤੇ ਗੁਲਾਬ ਦਾਸੀਆਂ ਆਦਿ ਸੰਪਰਦਾਵਾਂ ਦੇ ਧਾਰਮਕ ਪੁਰਖ ਅਤੇ ਉਹਨਾਂ ਦੇ ਆਗੂ ਵੀ ਵੱਡੀ ਗਿਣਤੀ ਵਿਚ, ਆਪ ਦੀ ਸੁੱਚੀ ਕਰਣੀ ਅਤੇ ਉੱਚੇ ਵਿਚਾਰਾਂ ਦੀ ਜ਼ਦ ਵਿਚ ਆ ਕੇ ਸ੍ਰੀ ਭੈਣੀ ਸਾਹਿਬ ਕੂਕਾ ਕੇਂਦਰ ਨਾਲ ਰਾਬਤਾ ਸਾਧਣ ਲੱਗ ਪਏ। ਬਹੁਤ ਸਾਰਿਆਂ ਨੇ ਕੁਲ ਵਕਤੀ ਸੇਵਾਵਾਂ ਕੂਕਾ ਲਹਿਰ ਦੇ ਲੇਖੇ ਲਾ ਦਿੱਤੀਆਂ ਅਤੇ ਉਹ ਆਪ ਤੋਂ ਦਿਸ਼ਾ ਨਿਰਦੇਸ਼ਨ ਲੈ ਕੇ ਲਹਿਰ ਦੇ ਵਿਸਥਾਰ ਵਿਚ ਜੀਅ ਜਾਨ ਨਾਲ ਜੁੱਟ ਗਏ।

ਆਪ ਜੀ ਦੀ ਰਾਜਨੀਤਿਕ ਸਿੱਖਿਆ ਦਾ ਸਾਰ ਇਉਂ ਦਿੱਤਾ ਜਾਂਦਾ ਹੈ-

"੧) ਅੰਗਰੇਜ਼ ਹਾਕਮਾਂ ਵਲੋਂ ਚਲਾਏ ਗਏ ਕਾਨੂੰਨਾਂ ਦੀਆਂ ਕੜੀਆਂ ਆਪਣੇ ਗੱਲਾਂ ਵਿਚ ਨਾ ਪਾਓ। ਦੇਸ਼ ਦੇ ਪੁਰਾਣੇ ਨਿਆਏ ਦੇ ਅਸੂਲਾਂ ਅਤੇ ਰਵਾਜਾਂ ਨੂੰ ਮੰਨੋ।

੨) ਆਪਸ ਦੇ ਫੌਜਦਾਰੀ, ਜ਼ਮੀਨਾਂ ਜਾਇਦਾਦਾਂ ਸਬੰਧੀ ਝਗੜਿਆ ਨੂੰ ਅੰਗਰੇਜ਼ ਹਾਕਮਾਂ ਦੀਆਂ ਕਾਇਮ ਕੀਤੀਆਂ ਹੋਈਆਂ ਅਦਾਲਤਾਂ ਵਿਚ ਨਾ ਲਜਾਓ। ਐਸੇ ਝਗੜੇ ਪਿੰਡਾਂ ਦੀਆਂ ਪੰਚੈਤਾਂ ਅਤੇ ਗੋਤਾਂ ਦੀਆਂ ਪੰਚੈਤਾਂ ਵਿਚ ਨਬੇੜੋ।

੩) ਅੰਗਰੇਜ਼ੀ ਹਕੂਮਤ ਵਲੋਂ ਕਾਇਮ ਕੀਤੇ ਗਏ ਸਕੂਲਾਂ ਵਿਚ ਆਪਣੇ ਬੱਚਿਆਂ ਨੂੰ ਨਾ ਪੜ੍ਹਾਓ। ਆਪਣੇ ਵਿਦਿਆਲਿਆਂ, ਚਾਟਸ਼ਾਲਾ ਅਤੇ ਪਾਠਸ਼ਾਲਾ ਵਿਚ ਬੱਚੇ ਬੱਚੀਆਂ ਨੂੰ ਪੜ੍ਹਾਓ।

੪) ਅੰਗਰੇਜ਼ਾਂ ਦੀ ਨੌਕਰੀ ਨਾ ਕਰੋ।

੫) ਵਲਾਇਤ ਦਾ ਬਣਿਆ ਹੋਇਆ ਕੱਪੜਾ ਅਤੇ ਹੋਰ ਮਾਲ ਨਾ ਵਰਤੋ। ਘਰ ਦੇ ਬਣੇ ਹੋਏ ਖੱਦਰ, ਉੱਨ ਦੇ ਕੱਪੜੇ ਪਹਿਨੋ ਅਤੇ ਸੁਦੇਸ਼ੀ ਮਾਲ ਦੀ ਵਰਤੋਂ ਕਰੋ।

੬) ਅੰਗਰੇਜ਼ੀ ਹਕੂਮਤ ਦੀਆਂ ਚਲਾਈਆਂ ਹੋਈਆਂ ਸੰਸਥਾਵਾਂ ਰੇਲ, ਡਾਕਖਾਨੇ ਆਦਿ ਦੀ ਵਰਤੋਂ ਨਾ ਕਰੋ ਅਤੇ ਆਉਣ ਜਾਣ, ਖਬਰਾਂ ਪਹੁੰਚਾਣ ਆਪਸ ਦੇ ਤਾਲਮੇਲ ਲਈ, ਆਪਣੇ ਹੀ ਵਸੀਲੇ ਰਥ, ਬੈਲਗੱਡੀ, ਗੱਡਾ, ਘੋੜੇ, ਊਂਟ ਦੀ ਸਵਾਰੀ ਵਰਤੋਂ ਅਤੇ ਡਾਕ ਪਹੁੰਚਾਣ ਲਈ ਆਪਣੇ ਹਰਕਾਰਿਆਂ ਆਦਿ ਦਾ ਪ੍ਰਬੰਧ ਕਰੋ।

ਇਨ੍ਹਾਂ ਸਾਰੀਆਂ ਹਦਾਇਤਾਂ ਦਾ ਬੁਨਿਆਦੀ ਅਸੂਲ ਇਹ ਸੀ ਕਿ ਵਿਦੇਸ਼ੀ ਹਕੂਮਤ ਨਾਲ ਹਰ ਪ੍ਰਕਾਰ ਦਾ ਅਸਹਿਯੋਗ ਅਤੇ ਨਾਮਿਲਵਰਤਨ ਕੀਤਾ ਜਾਵੇ।"[੬]

ਪਿੰਡਾਂ ਦੀਆਂ ਧਰਮਸ਼ਾਲਾਵਾਂ ਵਿਚ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ, ਜੋ ਸੰਤੋਖੀਆਂ ਪਈਆਂ ਸਨ, ਦਾ ਪਰਕਾਸ਼ ਕਰਵਾਉਣ ਦਾ ਕਾਰਜ ਆਪ ਨੇ ਆਰੰਭਿਆ। ਆਮ ਸਿੱਖ ਜਨਤਾ ਨੂੰ ਬਾਣੀ ਨਾਲ ਜੋੜਨ ਲਈ ਦੀਵਾਨ ਬੂਟਾ ਸਿੰਘ ਲਾਹੌਰ ਦੇ ਛਾਪੇਖਾਨੇ ਵਿਚੋਂ, ਸ੍ਰੀ ਆਦਿ ਗਰੰਥ ਸਾਹਿਬ ਦੀਆਂ ਬੀੜਾਂ ਅਤੇ ਗੁਰਬਾਣੀ ਦੀਆਂ ਹੋਰ ਪੋਥੀਆਂ ਗੁਟਕੇ ਆਦਿ ਛਪਵਾ ਕੇ ਪਿੰਡ ਪਿੰਡ ਪਹੁੰਚਾਏ। ਇਸ ਨਾਲ ਥੋਹੜੇ ਦਿਨਾਂ ਵਿਚ ਹੀ ਪੰਜਾਬ ਦੇ ਲੋਕਾਂ ਦੀ ਰੂਹ ਦੀ ਖੁਰਾਕ, ਉਹਨਾਂ ਨੂੰ ਉਪਲਬਧ ਹੋ ਗਈ। ਸਾਰੇ ਪੰਜਾਬ ਵਿਚ ਗੁਰਬਾਣੀ ਕੀਰਤਨ ਦੇ ਪਰਚਾਰ ਲਈ ਵੱਖ ਵੱਖ ਰਾਗੀ ਢਾਡੀ ਜਥੇ ਨਿਯੁਕਤ ਕੀਤੇ। ਉਹਨਾਂ ਦੀ ਉਪਜੀਵਿਕਾ ਲਈ ਹਰ ਚੌਕੀ ਦਾ ਇਕ ਰੁਪੈਆ ਉਹਨਾਂ ਦੀ ਭੇਟਾ ਵੀ ਮੁਕੱਰਰ ਕੀਤੀ। ਗੁਰੂ ਸਾਹਿਬਾਨ ਵੇਲੇ ਦੇ ਰਾਗੀਆਂ ਰਬਾਬੀਆਂ ਆਦਿ ਦੇ ਵੰਸ਼ਿਜ ਆਪ ਦੇ ਦਰਬਾਰ ਨਾਲ ਜੁੜਦੇ ਗਏ। ਸਿੱਖਾਂ ਵਿਚ ਅਲੋਪ ਹੋ ਰਹੀ ਤੰਤੀ ਸਾਜ਼ਾਂ ਨਾਲ ਗੁਰਬਾਣੀ ਕੀਰਤਨ ਦੀ ਪੁਰਾਤਨ ਮਰਿਆਦਾ ਨੂੰ ਆਪ ਨੇ ਐਸਾ ਸੰਭਾਲਿਆ ਜੋ ਅੱਜ ਵੀ ਸ੍ਰੀ ਭੈਣੀ ਸਾਹਿਬ ਵਿਚ ਸੁਰੱਖਿਅਤ ਚੱਲੀ ਆ ਰਹੀ ਹੈ। ਐਸੇ ਰਾਗੀਆਂ ਦੀਆਂ ਤਿੰਨ ਚੌਕੀਆਂ ਭੈਣੀ ਸਾਹਿਬ ਵਿਖੇ ਤਿਆਰ ਕੀਤੀਆਂ। "ਧੁਲੇਤੇ ਦੇ ਭਾਈ ਦਿੱਤੂ, ਭਾਈ ਫਕੀਰੀਆ ਅਤੇ ਭਾਈ ਵਜ਼ੀਰੇ ਨੂੰ ਦੜਪ ਅਥਵਾ ਸਿਆਲਕੋਟ ਵਾਲੇ ਇਲਾਕੇ ਦੀ ਸੇਵਾ ਦਿੱਤੀ ਗਈ। ਭਾਈ ਪ੍ਰੇਮ ਸਿੰਘ, ਭਾਈ ਕ੍ਰਿਪਾਲ ਸਿੰਘ ਭਦੌੜ ਵਾਲੇ, ਮਜ਼ਬੀ ਸਿੰਘ ਸਮੇਤ ਭਾਈ ਸਾਹਿਬ ਸਿੰਘ ਬੱਸੀਆਂ ਵਾਲੇ ਦੇ ਜੱਥੇ ਨੂੰ, ਮਾਲਵੇ ਦੇ ਇਲਾਕੇ ਵਿਚ ਸੇਵਾ ਕਰਨ ਲਈ ਲਗਾਇਆ ਗਿਆ। ਅਟਾਰੀ ਦੇ ਭਾਈ ਤਾਰਾ ਅਤੇ ਭਾਈ ਪਾਲੀ ਨੂੰ, ਮਾਝੇ ਵਿਖੇ ਸੰਗਤਾਂ ਨੂੰ ਕੀਰਤਨ ਸੁਨਾਵਣ ਲਈ ਮੁਕੱਰਰ ਕੀਤਾ। ਮੱਲ੍ਹੀਆਂ ਦੀ ਤਲਵੰਡੀ ਦੇ ਭਾਈ ਪਸ਼ੌਰਾ ਤੇ ਭਾਈ ਸੰਤੂ ਨੂੰ ਢੱਡ ਸਰੰਗੀ ਨਾਲ ਸੰਗਤਾਂ ਨੂੰ ਵਾਰਾਂ ਦੀ ਤਰਜ ਤੇ ਗੁਰਬਾਣੀ ਸੁਨੌਣ ਲਈ ਲਗਾਇਆ। ਇਹ ਪੰਜਾਬ ਦੇ ਸਭ ਇਲਾਕਿਆਂ ਵਿਚ ਹੀ ਜਾਂਦੇ। ਪਿੰਡ ਮੋਰੋਂ ਦੇ ਰਾਗੀ ਸੂਬਾ ਸਿੰਘ ਅਤੇ ਉਸਦੇ ਸਾਥੀ ਦੁਆਬੇ ਵਿਚ ਪ੍ਰਚਾਰ ਕਰਦੇ ਸਨ। ਭਾਈ ਖਜ਼ਾਨ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸੁਜਾਨ ਸਿੰਘ ਅਤੇ ਅਤਰ ਸਿੰਘ, ਜਿਨ੍ਹਾਂ ਦੇ ਬਜ਼ੁਰਗਾਂ ਨੂੰ ਛੇਵੇਂ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸਰੰਦਾ ਬਖਸ਼ ਕੇ ਰਾਗ ਦੀ ਦਾਤ ਬਖਸ਼ੀ ਸੀ। ਭੈਣੀ (ਸਾਹਿਬ) ਰਹਿ ਕੇ, ਇਰਦ ਗਿਰਦ ਦੇ ਇਲਾਕਿਆਂ ਵਿਚ, ਦੀਵਾਨਾਂ ਵਿਚ ਆਸਾ ਜੀ ਦੀ ਵਾਰ ਲਗਾ ਕੇ ਅਤੇ ਸ਼ਬਦ ਚੌਂਕੀਆਂ ਕਰਕੇ ਸੇਵਾ ਕਰਦੇ।"[੭]

ਗੁਰੂ ਬਾਲਕ ਸਿੰਘ ਜੀ ਦੇ ਹੁਕਮ ਅਨੁਸਾਰ-

"ਅਬ ਭੈਣੀ ਸਾਹਿਬ ਕੋ ਜਾਵੋ॥
ਛੋਡ ਨੌਕਰੀ ਦੇਗ ਚਲਾਵੋ॥"[੮]

ਸ੍ਰੀ ਭੈਣੀ ਸਾਹਿਬ ਵਿਖੇ ਆਪ ਨੇ ਧਰਮ ਪਰਚਾਰ ਦੇ ਮੁੱਢਲੇ ਸਾਲਾਂ, ਗਾਲਬਨ ੧੮੬੦ ਈ. ਤੋਂ ਪਹਿਲਾਂ ਹੀ ਇਕ ਸਦਾਬਰਤ ਲੰਗਰ ਜਾਰੀ ਕਰ ਦਿੱਤਾ, ਜਿੱਥੇ ਨਾ ਸਿਰਫ ਆਪ ਦੀ ਸੰਗਤ ਦੇ ਸਿੰਘਾਂ ਸਿੰਘਣੀਆਂ ਨੂੰ, ਸਗੋਂ ਹਰ ਭੇਖ ਦੇ ਅਭਿਆਗਤ ਨੂੰ, ਅੱਠਾਂ ਪਹਿਰਾਂ ਵਿਚ ਜਿਸ ਸਮੇਂ ਵੀ ਆਵੇ ਪਰਸ਼ਾਦਾ ਪਾਣੀ ਇਕ ਰਸ ਵਰਤਦਾ ਹੈ। ਇਹ ਰੀਤ ੧੮੬੯ ਈ. ਦੇ ਭਿਆਨਕ ਅਕਾਲ ਸਮੇਂ ਵੀ ਜਾਰੀ ਰਹੀ ਜਦੋਂ ਬਾਗੜ ਦੇਸ਼ ਦੇ ਹਜ਼ਾਰਾਂ ਕਾਲ ਪੀੜਤਾਂ ਨੇ ਮਹੀਨਿਆਂ ਬੱਧੀ ਇਥੋਂ ਆਪਣੀ ਉਦਰ ਪੂਰਤੀ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦਾ ਲੰਗਰ ਦੇ ਸਬੰਧ ਵਿਚ, ਇਕ ਬੜਾ ਸਖਤ ਹੁਕਮ ਸੁਣਨ ਨੂੰ ਮਿਲਦਾ ਹੈ ਕਿ ਕੋਈ ਬੁੱਚੜ ਰਾਊ ਰੱਤ ਨਾਲ ਲਿੱਬੜੀ ਛੁਰੀ ਲੈ ਕੇ (ਭਾਵ ਹੁਣੇ ਹੁਣੇ ਗਊ ਹੱਤਿਆ ਕਰਕੇ) ਜੇ ਲੰਗਰ ਵਿਚ ਆਵੇ ਤਾਂ ਪਰਸ਼ਾਦਾ ਉਸਨੂੰ ਵੀ ਦੇਣਾ ਹੈ। ਸਮਾਜ ਵਿਚ ਸੁਹਿਰਦਤਾ ਦੀਆਂ ਉਚ ਮਿਸਾਲਾਂ ਆਪ ਦੀ ਸਿੱਖਿਆ ਵਿਚ ਮਿਲਦੀਆਂ ਹਨ ਕਿ ਸੇਵਾ ਹਰ ਭੇਖ ਦੀ ਕਰਨੀ ਭਾਵੇਂ ਕੋਈ ਨਿੰਦਕ ਹੀ ਹੋਵੇ। ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ ਅਤੇ ਨਿੰਦਕ ਨੂੰ ਨਿੰਦਿਆ ਦਾ ਫਲ ਮਿਲੇਗਾ। ਇਉਂ ਪਹਿਲੇ ਚਾਰ ਸਾਲਾਂ ਵਿਚ ਆਪ ਦੇ ਧਰਮ ਪਰਚਾਰ ਨੇ ਸਾਰੇ ਪੰਜਾਬ ਵਿਚ ਡੂੰਘਾ ਪ੍ਰਭਾਵ ਪਾਇਆ। ਵੱਡੀ ਗਿਣਤੀ ਵਿਚ ਕਿਰਤੀ ਕਿਸਾਨ ਦਸਤਕਾਰ ਅਤੇ ਦਲਿਤ ਸ਼੍ਰੇਣੀਆਂ ਨਾਲ ਸਬੰਧਿਤ ਲੋਕ ਆਪ ਦੇ ਦਰਸ਼ਨ ਪਰਸਨ ਭੈਣੀ ਸਾਹਿਬ ਆਉਂਦੇ ਅਤੇ ਵਾਪਸੀ ਤੇ ਆਪ ਦੀ ਸਿੱਖਿਆ ਦੇ ਅਨੁਕੂਲ ਆਚਰਣ ਕਰਨ ਨਾਲ, ਹੋਰਨਾਂ ਲੋਕਾਂ ਨੂੰ ਪ੍ਰਭਾਵਿਤ ਕਰਕੇ, ਨਿਤ ਨਵੇਂ ਸੂਰਜ ਨਾਮਧਾਰੀ ਜਾਂ ਕੂਕਿਆਂ ਦੀ ਗਿਣਤੀ ਵਿਚ ਵਾਧਾ ਕਰਨ ਲੱਗੇ। ਇਹ ਕੂਕ ਅਜ਼ਾਦੀ ਦੀ ਕੂਕ ਵਿਚ ਵਟਦੀ ਜਾ ਰਹੀ ਸੀ, ਪਹਿਲੋਂ ਮੁਰਸ਼ਦ ਦੇ ਦਰਬਾਰ ਵਿਚ ਪ੍ਰਵਾਨਗੀ ਹਾਸਲ ਕਰਨ ਦੀ

ਕੂਕ ਸੀ ਜਿਹਾ ਕਿ ਸੂਫੀ ਕਵੀ ਹਾਸ਼ਮ ਸ਼ਾਹ ਲਿਖਦਾ ਹੈ :

"ਜਿਸ ਦਾ ਦਰਦ ਤਿਸੇ ਹੱਥ ਦਾਰੂ,
ਹੋਰ ਕੌਣ ਤਬੀਬ ਗੰਵਾਵੇ?
ਕੂਕ ਦਿਲਾ ਕੋਈ ਕੂਕ ਕਹਿਰ ਦੀ,
ਮਤ ਸਾਹਿਬ ਸੁਣ ਆਵੇ। ੭੦। (ਦੋਹੜੇ)"

ਸਤਿਗੁਰੂ ਜੀ ਨੇ ਆਪਣੇ ਲੰਮੇ ਪਰਚਾਰ ਦੌਰਿਆਂ ਦਾ ਆਰੰਭ ਕਰਨ ਦੀ ਯੋਜਨਾ ਬਣਾਈ ਕਿ ਜਿਹੜੇ ਲੋਕ ਖ਼ੁਦ ਭੈਣੀ ਸਾਹਿਬ ਨਹੀਂ ਆ ਰਹੇ, ਉਹਨਾਂ ਤੱਕ ਪਹੁੰਚ ਕਰਕੇ ਆਪਣੇ ਨਾਲ ਜੋੜਿਆ ਜਾਵੇ। ਵੈਸਾਖੀ ੧੮੬੧ ਈ. ਨੂੰ ਹਰਿਦੁਆਰ ਤੇ ਅਰਧ ਕੁੰਭੀ ਦਾ ਪੁਰਬ ਆ ਰਿਹਾ ਸੀ। ਇਸ ਸਮੇਂ ਉੱਤਰੀ ਭਾਰਤ ਦੇ ਲੱਖਾਂ ਲੋਕ ਜਿਹਨਾਂ ਵਿਚ ਬਹੁਤਾਤ ਤਦੋਂਕੇ ਪੰਜਾਬ ਦੇ ਲੋਕਾਂ ਦੀ ਹੁੰਦੀ ਸੀ, ਇੱਥੇ ਕੁੰਭ ਅਤੇ ਅਰਧ ਕੁੰਭੀ ਤੇ ਜੁੜਦੇ ਸਨ। ਇਕ ਕੁੰਭ ਤੋਂ ਦੂਜਾ ਕੁੰਭ ਬਾਰਾਂ ਸਾਲ ਬਾਅਦ ਅਤੇ ਕੁੰਭ ਤੋਂ ਛੇ ਸਾਲ ਬਾਅਦ ਅਰਧ ਕੁੰਭੀ ਆਉਂਦੀ ਸੀ, ਇਸ ਲਈ ਇਹਨਾਂ ਪੁਰਬਾਂ ਦਾ ਵਿਸ਼ੇਸ਼ ਆਕਰਸ਼ਣ ਹੁੰਦਾ ਸੀ। ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਪੱਤਰ ਭੇਜ ਕੇ ਹਰਿਦੁਆਰ ਜਾਣ ਦਾ ਸੱਦਾ ਦੇ ਦਿੱਤਾ ਸੀ। ਚੋਣਵੇਂ ਸਿੰਘ ਆਪ ਦੇ ਸੰਗ ਵਿਚ ਸ਼ਾਮਲ ਹੋਏ, ਜਿਹਨਾਂ ਵਿਚ ਲਹਿਰ ਦੇ ਪਰਮੁੱਖ ਆਗੂ ਜੋ ਬਾਅਦ ਵਿਚ ਸਾਰੇ ਸੂਬੇ ਥਾਪੇ ਗਏ ਸਨ ਜਿਹਾ ਕਿ ਜਵਾਹਰ ਸਿੰਘ, ਕਾਹਨ ਸਿੰਘ, ਸੁੱਧ ਸਿੰਘ, ਗੋਪਾਲ ਸਿੰਘ, ਸਾਹਿਬ ਸਿੰਘ, ਸਮੁੰਦ ਸਿੰਘ ਆਦਿ ਸ਼ਾਮਲ ਸਨ। ਆਪ ਦੇ ਪਰਿਵਾਰ ਦੇ ਸਾਰੇ ਮੈਂਬਰ, ਮਾਈ ਸਾਹਿਬੋ ਪੱਧਰੀ ਵਾਲੀ ਤੇ ਹੋਰ ਮਾਈਆਂ ਬੀਬੀਆਂ ਬੱਚੇ ਬਿਰਧ ਵੀ ਸਨ। ਸਾਮਾਨ ਲਈ ਗੱਡੇ ਸਨ। ਭਾਈ ਲਾਭ ਸਿੰਘ, ਸੁੱਧ ਸਿੰਘ ਆਦਿ ਦੇ ਰਾਗੀ ਜਥੇ ਸਨ। ਇੱਥੇ ਗੰਗਾ ਤੇ ਹਜ਼ਰੋ ਸਾਹਿਬ ਦੀ ਸੰਗਤ ਵੀ ਆਈ ਸੀ। ਉਹਨਾਂ ਦੇ ਸਤਿਕਾਰ ਵਜੋਂ ਹਜ਼ਰੋ ਦੀ ਸੰਗਤ ਦੇ ਜੂਠੇ ਬਰਤਨ ਸਾਂਝਾ ਲੰਗਰ ਛਕਣ ਬਾਦ ਸਤਿਗੁਰੂ ਜੀ ਸਾਫ ਕਰਦੇ। ਇੱਥੇ ਕਈ ਨਿਰਮਲੇ ਸਾਧੂਆਂ ਨਾਲ ਅਤੇ ਹੋਰ ਭੇਖਾਂ ਵਾਲਿਆਂ ਨਾਲ ਆਪ ਦੀ ਵਿਚਾਰ ਚਰਚਾ ਵੀ ਹੋਈ ਜਿਸ ਵਿਚ ਆਪ ਨੇ ਗੁਰਮਤ ਨੂੰ ਸਾਰੇ ਮਾਰਗਾਂ ਤੋਂ ਉਤਮ ਦਿਰੜਾਇਆ। ਕੁਝ ਅੰਗਰੇਜ਼ ਅਧਿਕਾਰੀ ਵੀ ਆਪ ਦੀ ਮਸਤਾਨੀ ਬਿਰਤੀ ਤੋਂ ਪ੍ਰਭਾਵਿਤ ਹੋਏ। ਗੰਗਾ ਤੋਂ ਵਾਪਸ ਆ ਕੇ ਆਪ ਨੇ ਪਰਚਾਰ ਦੌਰੇ ਆਰੰਭ ਦਿੱਤੇ। ਅਗਲੇ ਸਾਲ ੧੮੬੨ ਈ. ਦੀ ਦੀਵਾਲੀ ਤੇ ਆਪ ਦੇ ਪੁੱਜਣ ਦਾ ਅੰਗਰੇਜ਼ ਅਧਿਕਾਰੀਆਂ ਨੇ ਨੋਟਿਸ ਲਿਆ। ਪ੍ਰੋ. ਜੋਗਿੰਦਰ ਸਿੰਘ ਆਪਣੀ ਹਾਲੀਆ ਪ੍ਰਕਾਸ਼ਿਤ ਅੰਗਰੇਜ਼ੀ ਦੀ ਪੁਸਤਕ 'ਨਾਮਧਾਰੀ ਸਤਿਗੁਰੂ ਰਾਮ ਸਿੰਘ" ਵਿਚ ਲਿਖਦੇ ਹਨ ਕਿ ਇਸ ਦੀਵਾਲੀ ਤੇ ਜਿਹੜੇ ਮਹਾਰਾਜਾ ਰਣਜੀਤ ਸਿੰਘ ਦੇ ਕਬੀਲੇ ਦੇ ਸਿੱਖ ਸਰਦਾਰ ਆਪ ਦੀ ਸ਼ਰਨ ਅੰਮ੍ਰਿਤਸਰ ਵਿਖੇ ਆਏ ਉਸ ਤੋਂ ਕੂਕਾ ਲਹਿਰ ਦੇ ਪੰਜਾਬ ਦੀ ਕਿਸਾਨੀ ਤੇ ਪੈ ਰਹੇ ਵਿਆਪਕ ਪ੍ਰਭਾਵ ਦਾ ਪਤਾ ਲੱਗ ਰਿਹਾ ਸੀ। ਮਾਲਵੇ ਦਾ ਵਿਆਪਕ ਦੌਰਾ ਆਪ ਗੰਗਾ ਤੋਂ ਆ ਕੇ ਕਰ ਚੁੱਕੇ ਸਨ। ਅੰਮ੍ਰਿਤਸਰ ਦੀ ੧੮੬੨ ਈ. ਦੀ ਦੀਪਮਾਲਾ ਦੇ ਸਮੇਂ ਹੀ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਨੇ ਜੋ ਸਰਕਾਰੀ ਤੌਰ ਤੇ ਨਿਯੁਕਤ ਸਰਬਰਾਹ ਦੇ ਰਹਿਮ ਤੇ ਹੁੰਦੇ ਸਨ, ਆਪ ਦੀ ਅਰਦਾਸ ਨਾ ਕਰ ਕੇ ਆਪ ਨੂੰ ਸਿੱਖ ਮੱਤ ਤੋਂ ਅਨਮਤੀਆ ਸਾਬਤ ਕਰਨ ਦਾ ਨਿਰਾਰਥਕ ਯਤਨ ਕੀਤਾ। ਸਤਿਗੁਰੂ ਜੀ ਆਪਣੇ ਇਕ ਹੁਕਮਨਾਮੇ ਵਿਚ ਵੀ ਅੰਮ੍ਰਿਤਸਰ ਦੇ ਪੁਜਾਰੀਆਂ ਨੂੰ ਮੁਖਾਤਿਬ ਹੋ ਕੇ ਲਿਖਦੇ ਹਨ ਕਿ ਤੁਸੀਂ ਸਾਲ ੧੯੧੯ ਕਤਕ ਬਦੀ ਦੀਪਮਾਲਾ ਤੇ ਆਖਣ ਲੱਗੇ ਹੋ ਕੂਕਿਓ ਤੁਸੀਂ ਤਨਖਾਹੀਏ ਹੋ।"[9]

ਆਪ ਨੇ ਸਮਾਜ ਸੁਧਾਰ ਦੇ ਕੰਮਾਂ ਵਿਚ ਇਸਤਰੀ ਜਾਤੀ ਤੇ ਮਹਾਨ ਪਰਉਪਕਾਰ ਕੀਤੇ। ਲੜਕੀਆਂ ਦਾ ਜੰਮਦੀਆਂ ਦਾ ਮਾਰਨਾ, ਵੇਚਣਾ, ਵੱਟਾ ਕਰਨਾ, ਅਜੋੜ ਵਿਆਹ, ਬਾਲ ਵਿਆਹ ਬੰਦ ਕਰਵਾ ਕੇ ਵਿਧਵਾ ਵਿਆਹ ਦਾ ਪ੍ਰਚਲਨ ਕਰਵਾਇਆ। ਔਰਤਾਂ ਨੂੰ ਮਰਦਾਂ ਦੇ ਬਰਾਬਰ ਸਮਾਜਿਕ ਤੇ ਧਾਰਮਿਕ ਖੇਤਰ ਵਿਚ ਰੁਤਬਾ ਦੇਣ ਲਈ ਸਿਆਹੜ ਪਿੰਡ ਵਿਚ ੧ ਜੂਨ ੧੮੬੩ ਨੂੰ ਮਾਈਆਂ ਬੀਬੀਆਂ ਨੂੰ ਅੰਮ੍ਰਿਤ ਖੰਡੇ ਬਾਟੇ ਦਾ ਛਕਾ ਕੇ ਪੰਜ ਕਕਾਰਾਂ ਦੀ ਖਾਲਸਈ ਰਹਿਤ ਧਾਰਨ ਕਰਵਾਈ। ਇਸੇ ਸਾਲ ੩ ਜੂਨ ਨੂੰ ਪਿੰਡ ਖੋਟੇ ਵਿਚ ੬ ਅੰਤਰਜਾਤੀ ਅਨੰਦ ਕਾਰਜ ਗੁਰਮਰਿਆਦਾ ਅਨੁਸਾਰ ਕਰ ਕੇ ਅਨੰਦ ਮਰਿਆਦਾ ਦਾ ਮੁੱਢ ਬੱਧਾ। ਵਿਆਹ ਬ੍ਰਾਹਮਣਾਂ ਦੇ ਕਰਮਕਾਂਡਾਂ ਤੋਂ ਮੁਕਤ, ਦਾਜ ਦਹੇਜ ਮਿਲਣੀ ਬਰਾਤ ਆਦਿ ਖਰਚੀਲੀਆਂ ਰਸਮਾਂ ਤੋਂ ਬਿਨਾਂ ਸ਼ੁਰੂ ਕਰਵਾ ਕੇ, ਕਰਜ ਜਾਲ ਵਿਚ ਫਸੀ ਕਿਸਾਨੀ ਅਤੇ ਹੋਰ ਦਸਤਕਾਰਾਂ ਆਦਿ ਨੂੰ ਰਾਹਤ ਦੁਆਈ। ਬਿਆਜ ਦੀ ਕਮਾਈ ਨੂੰ ਹਰਾਮ ਦੀ ਕਮਾਈ ਦੱਸ ਕੇ ਗਰੀਬ ਕਿਸਾਨਾਂ ਮਜ਼ਦੂਰਾਂ ਨੂੰ ਸਿਆਲ ਵਿਚ ਮਣ ਦਾਣੇ ਦੇ ਕੇ ਹਾੜੀ ਸਮੇਂ ਡਿਓਢੀ ਸੁਵਾਈ ਜਿਨਸ ਲੈਣ ਦੀ ਲੁਟੇਰੀ ਪ੍ਰਥਾ ਵੀ ਬੰਦ ਕਰਵਾਈ। ਆਪ ਅਣਕਮਾਈ ਮਾਇਆ ਵਰਤਣ ਵਾਲਿਆਂ ਨੂੰ ਅਕਸਰ ਤਾੜਿਆ ਕਰਦੇ ਅਤੇ ਬਿਗਾਨੇ ਹੱਕ ਦੀ, ਹਿੰਦੂ-ਸਿੱਖ, ਮੁਸਲਮਾਨ ਲਈ ਗਊ-ਸੂਰ ਖਾਣ ਦੇ ਤੁਲ ਤਸ਼ਬੀਹ ਦੇ ਕੇ, ਵਰਤੋਂ ਕਰਨ ਤੋਂ ਵਰਜਦੇ। ਇਕ ਵੇਰ ਬਿਸ਼ਨਪੁਰੇ ਦੇ ਸ. ਮੰਗਲ ਸਿੰਘ ਨੇ, ਜਿਸਦੀ ਭੂਆ ਧੌਲਪੁਰ ਰਿਆਸਤ ਵਿਚ ਵਿਆਹੀ ਸੀ, ਉਥੋਂ ਆਈ ਇਕ ਲੱਖ ਰੁਪੈ ਦੀ ਰਕਮ ਆਪ ਨੂੰ ਭੇਟ ਕਰਨੀ ਚਾਹੀ। 'ਦੀਨਾ ਨਾਥ ਜੀ ਬਚਨ ਕੀਤਾ ਅਸੀਂ ਤਾਂ ਏਹੋ ਜਿਹਾ ਧਨ ਨਹੀਂ ਸਾਂਭਦੇ ਹਾਂ।'[10] ਆਪ ਰਾਜਿਆਂ ਰਜਵਾੜਿਆਂ ਦੇ ਪੈਸੇ ਨੂੰ ਮਿਹਨਤਕਸ਼ ਜਨਤਾ ਦਾ ਨਚੋੜਿਆ ਖ਼ੂਨ ਸਮਝਦੇ ਸਨ।

ਥੋਟੇ ਪਿੰਡ ਅਨੰਦ ਮਰਿਆਦਾ ਆਰੰਭ ਹੋਣ ਦਾ ਬ੍ਰਾਹਮਣ ਸਮੁਦਾਇ ਨੇ ਆਪਣੀ ਜਜਮਾਨੀ ਦੀ ਕਮਾਈ ਖੁੱਸਦੀ ਜਾਣ ਕੇ ਵਿਰੋਧ ਕੀਤਾ ਅਤੇ ਪਿੰਡ ਦੇ ਮੋਹਤਬਰਾਂ ਨਾਲ ਬਾਘੇ ਪੁਰਾਣੇ ਥਾਣੇ ਜਾ ਕੇ, ਸਤਿਗੁਰੂ ਜੀ ਵਿਰੁੱਧ ਸਰਕਾਰ ਦੇ ਖਿਲਾਫ ਬਾਗੀਆਨਾ ਪਰਚਾਰ ਕਰਨ ਦੀਆਂ ਸ਼ਿਕਾਇਤਾਂ ਲਾਈਆਂ। ਫੀਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਥਾਮਸ ਇਕ ਦਮ ਥੋਟੇ ਪੁੱਜਾ। ਸਤਿਗੁਰੂ ਜੀ ਨੂੰ ਬਾਘੇਪੁਰਾਣੇ ਥਾਣੇ ਬੁਲਾ ਕੇ ਉੱਥੋਂ ਥਾਣਿਉਂ ਥਾਣੀ ੧੪ ਜੂਨ ੧੮੬੩ ਨੂੰ ਭੈਣੀ ਸਾਹਿਬ ਪਹੁੰਚਾ ਦਿੱਤਾ ਅਤੇ ਛੇਤੀ ਹੀ ਆਪ ਨੂੰ ਇਹ ਹੁਕਮ ਸੁਣਾ ਦਿੱਤਾ ਗਿਆ ਕਿ ਉਹ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਸਰਕਾਰੀ ਮਨਜ਼ੂਰੀ ਲੈ ਕੇ ਹੀ ਜਾ ਸੱਕਣਗੇ ਅਤੇ ਸਾਰੇ ਪੰਜਾਬ ਵਿਚ ਕੂਕਿਆਂ ਦੀਆਂ ਹਰ ਪ੍ਰਕਾਰ ਦੀਆਂ ਧਾਰਮਿਕ ਸਮਾਜਿਕ ਸਰਗਰਮੀਆਂ ਤੇ ਪੂਰੀ ਤੌਰ ਤੇ ਰੋਕ ਲਾ ਦਿੱਤੀ। ਪਾਬੰਦੀ ਜੁਲਾਈ ੧੮੬੩ ਤੋਂ ਜੁਲਾਈ ੧੮੬੭ ਤਕ ਲਗਭਗ ਚਾਰ ਸਾਲ ਰਹੀ।

ਨਜ਼ਰਬੰਦੀ ਦੇ ਸਮੇਂ ਵਿਚ ਆਪਣੀ ਥਾਂ ਤੇ ਮਹੱਤਵਪੂਰਨ ਕੂਕੇ ਸੂਬੇ ਥਾਪ ਕੇ ਉਹਨਾਂ ਨੂੰ ਪੰਜਾਬ ਦੇ ਵੱਖ ਵੱਖ ਹਿਸਿਆਂ ਲਈ ਸਿੱਖੀ ਪਰਚਾਰ ਲਈ ਭੇਜਣਾ ਸ਼ੁਰੂ ਕੀਤਾ। ਪਹਿਲੇ ਪੰਜ ਸੂਬੇ ਜੋ ੧੮੬੫-੬੬ ਈ. ਵਿਚ ਥਾਪੇ ਗਏ, ਉਹ ਕਾਹਨ ਸਿੰਘ, ਜਵਾਹਰ ਸਿੰਘ, ਸਾਹਿਬ ਸਿੰਘ, ਸੁੱਧ ਸਿੰਘ ਅਤੇ ਲੱਖਾ ਸਿੰਘ ਸਨ। ਇਹਨਾਂ ਨੂੰ ਸਾਰੇ ਪੰਜਾਬ ਵਿਚ ਪਰਚਾਰ ਲਈ ਭੇਜਿਆ ਜਾਣ ਲੱਗਾ। ਲਹਿਰ ਦੇ ਮੈਂਬਰਾਂ ਦੀ ਗਿਣਤੀ ਜੋ ੧੮੬੩ ਈ. ਤੱਕ ੪੦੦੦੦ ਸੀ, ੧੮੬੬ ਵਿਚ ੬੦੦੦੦ ਹੋ ਗਈ। ਇਸ ਲਈ ਸਰਕਾਰ ਨੇ ਇਹਨਾਂ ਪੰਜਾਂ ਸੂਬਿਆਂ ਤੇ ਵੀ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਰੋਕਾਂ ਲਾ ਦਿੱਤੀਆਂ। ਹੁਣ ਆਪ ਨੇ ੧੭ ਹੋਰ ਸੂਬੇ ਥਾਪ ਦਿੱਤੇ ਜਿਹਨਾਂ ਵਿਚ ਗਿਆਨੀ ਰਤਨ ਸਿੰਘ, ਬ੍ਰਹਮਾ ਸਿੰਘ, ਸਮੁੰਦ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਰੂੜ ਸਿੰਘ, ਨਰਾਇਣ ਸਿੰਘ, ਮਾਨ ਸਿੰਘ, ਮਲੂਕ ਸਿੰਘ, ਖੁਸ਼ਹਾਲ ਸਿੰਘ, ਰਾਜਾ ਸਿੰਘ ਆਦਿ ਪਰਮੁੱਖ ਨਾਂ ਸਨ। ਇਹਨਾਂ ੧੭ ਦੇ ਪਰਚਾਰ ਦੌਰਿਆਂ ਤੋਂ ਭੈਭੀਤ ਹੋ ਕੇ ਇਹਨਾਂ ਵਿਚੋਂ ਕੁਝ ਨੂੰ ਭੈਣੀ ਸਾਹਿਬ ਅਤੇ ਬਾਕੀਆਂ ਨੂੰ ਉਹਨਾਂ ਦੇ ਆਪੋ ਆਪਣੇ ਪਿੰਡਾਂ ਵਿਚ ਜੂਹਬੰਦ ਕਰਨ ਦਾ ਹੁਕਮ ਦੇਣ ਲਈ, ਅੰਬਾਲੇ ਦਾ ਕਮਿਸ਼ਨਰ ਭੈਣੀ ਸਾਹਿਬ ਪੁੱਜਾ ਤਾਂ ਉਹ ਸਤਿਗੁਰੂ ਜੀ ਦੇ ਭਾਵੀ ਕਾਰਜ ਕਰਮ ਦੀ ਸੂਹ ਲੈਣ ਲਈ ਆਖਣ ਲੱਗਾ ਬਾਬਾ ਸਾਹਿਬ ਤੁਸੀਂ ਆਪਣੀ ਨਜ਼ਰਬੰਦੀ ਤੋਂ ਬਾਦ ਆਪਣਾ ਕੰਮ ਚਲਾਉਣ ਲਈ ਪੰਜ ਸੂਬੇ ਬਣਾਏ। ਕਾਨੂੰਨ ਨੇ ਉਨ੍ਹਾਂ ਨੂੰ ਵੀ ਆਪਣੀ ਜੱਦ ਵਿਚ ਲੈ ਲਿਆ। ਫਿਰ ਤੁਸੀਂ ੧੭ ਹੋਰ ਸੂਬੇ ਬਣਾਏ। ਹੁਣ ਅਸੀਂ ਇਹਨਾਂ ਤੇ ਵੀ ਰੋਕਾਂ ਲਾ ਦਿੱਤੀਆਂ ਹਨ ਅੱਗੋ ਕੀ ਇਰਾਦਾ ਹੈ? ਬੁਲੰਦ ਆਵਾਜ਼ ਵਿਚ ਆਪਣੀ ਮੌਜ ਦੇ ਮਾਲਕ ਸਤਿਗੁਰੂ ਜੀ ਨੇ ਫੁਰਮਾਇਆ –

ਭਿੱਲਿਆ! ਤੂੰ ਇਕ ਰਾਮ ਸਿੰਘ ਨੂੰ ਰੋਨਾਂ ਏ, "ਹੁਣ ਮੈਂ ਘਰ ਘਰ ਵਿਚ ਰਾਮ ਸਿੰਘ ਪੈਦਾ ਕਰਾਂਗਾ।"[11] ਘਰ ਘਰ ਰਾਮ ਸਿੰਘ ਇਉਂ ਹੋਇਆ ਕਿ ਅਟਕ ਤੋਂ ਜਮਨਾ ਦੇ ਵਿਚਕਾਰ ਕੂਕਿਆਂ ਦੀ ਗਿਣਤੀ ੭ ਤੋਂ ੧੦ ਲੱਖ ਦੇ ਵਿਚਾਰੇ ਹੋ ਗਈ।

ਆਪਣੇ ਇਸੇ ਇਰਾਦੇ ਦੀ ਪੁਖਤਗੀ ਲਈ ਸਤਿਗੁਰੂ ਜੀ ਸਰਕਾਰੀ ਇਜਾਜ਼ਤ ਨਾ ਮਿਲਣ ਵਾਲੇ ਆਦੇਸ਼ ਦੀਆਂ ਧੱਜੀਆਂ ਉਠਾਉਂਦੇ ਹੋਏ ਮਾਰਚ ੧੮੬੭ ਵਿਚ ਤਕਰੀਬਨ ੨੦੦੦੦ ਨਾਮਧਾਰੀ ਸੰਗਤ ਦੀ ਮੌਜਦਗੀ ਵਿਚ, ਸ੍ਰੀ ਅਨੰਦਪੁਰ ਸਾਹਿਬ ਹੋਲੇ ਮਹੱਲੇ ਦਾ ਪੁਰਬ ਮਨਾਉਣ ਅਤੇ ਗੁਰਧਾਮਾਂ ਦੀ ਯਾਤਰਾ ਲਈ ਪੁੱਜੇ। ਸਰਕਾਰੀ ਰੀਪੋਰਟ ੮੦੦੦ ਦੀ ਹੈ। ਡੀ. ਆਈ. ਜੀ. ਮੈਕ ਐਂਡਰੀਓ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਕ ਸ਼ਾਮਿਆਨੇ ਹੇਠ ੫੦੦੦ ਕੂਕੇ ਬੈਠੇ ਲਿਖਦਾ ਹੈ। ਕਿਵੇਂ ਵੀ ਇਹ ਗਿਣਤੀ ੨੦੦੦੦ ਤੋਂ ਘੱਟ ਨਹੀਂ ਸੀ। ਇਸ ਤੋਂ ਘੱਟ ਗਿਣਤੀ ਲਈ ਮਨਾਹੀ ਦੇ ਹੁਕਮਾਂ ਦੀ ਅਵੱਗਿਆ ਹੋਣ ਤੇ ਸਰਕਾਰ ਚੁੱਪ ਨਹੀਂ ਸੀ ਵੱਟ ਸੱਕਦੀ। ਸਤਿਗੁਰੂ ਜੀ ਦੀ ਸੰਗਤ ਵਿਚ ਅਨੁਸ਼ਾਸਨ ਬਣਾਈ ਰੱਖਣ ਦੀ ਕਮਾਲ ਦੀ ਮੁਹਾਰਤ ਤੋਂ ਵੀ ਉਚ ਅਧਿਕਾਰੀ ਦੰਗ ਹੋਏ। ਮੈਕ ਐਂਡਰੀਓ ਡੀ. ਆਈ. ਜੀ. ਲਾਹੌਰ ਜੋ ਵਿਸ਼ੇਸ਼ ਇੰਤਜ਼ਾਮਾਂ ਦੀ ਨਿਗਰਾਨੀ ਲਈ ਪੁੱਜਾ ਸੀ ਕਿ ਕਿਤੇ ਕੂਕਿਆਂ ਤੇ ਪੁਜਾਰੀਆਂ ਨਿਹੰਗਾਂ ਆਦਿ ਵਿਚਾਲੇ ਬਲਵਾ ਨਾ ਹੋ ਜਾਏ। ਆਪਣੀ ਰਿਪੋਰਟ ਵਿਚ ਲਿਖਦਾ ਹੈ : "ਉਹਨਾਂ ਵਿਚੋਂ ਬਹੁਤ ਸਾਰੇ ਮਰਦ ਤੇ ਤੀਵੀਆਂ ਸੋਹਣੇ ਲਿਬਾਸ ਵਿਚ ਸਨ ਮੈਂ ਉਨ੍ਹਾਂ ਵਿਚੋਂ ਕਿਸੇ ਆਦਮੀ ਨੂੰ ਜੋਸ਼ ਯਾ ਦੀਵਾਨਗੀ ਦੀ ਹਾਲਤ ਵਿਚ ਨਹੀਂ ਵੇਖਿਆ।"

ਇਸੇ ਤਰ੍ਹਾਂ ਅੰਬਾਲੇ ਦਾ ਤਦੋਕਾ ਕਮਿਸ਼ਨਰ ਮੈਕਨਬ ਆਪਣੀ ਕੂਕਿਆਂ ਬਾਰੇ ੪-੧੧-੧੮੭੧ ਦੀ ਪ੍ਰਸਿੱਧ ਮੈਕਨਬ ਰੀਪੋਰਟ ਵਿਚ ਲਿਖਦਾ ਹੈ- "ਰਾਮ ਸਿੰਘ ਸਾਧਾਂ ਤੇ ਫਕੀਰਾਂ ਵਾਲੀ ਪੁਜ਼ੀਸ਼ਨ ਨਹੀਂ ਰੱਖਦਾ। ਉਹ ਤੁਹਾਨੂੰ ਅੱਧੀ ਦਰਜਨ ਸਵਾਰਾਂ ਸਮੇਤ ਮਿਲਦਾ ਹੈ। ਬੀਸੀਉਂ ਪੈਦਲ ਆਦਮੀ ਉਸਦੇ ਨਾਲ ਹੁੰਦੇ ਹਨ। ਉਹ ਜਦੋਂ ਤੁਹਾਡੇ ਕਮਰੇ ਵਿਚ ਦਾਖਲ ਹੁੰਦਾ ਹੈ ਤਾਂ ਉਹ ਇਕ ਬਾਦਸ਼ਾਹ ਦੀ ਤਰ੍ਹਾਂ (ਆਪਣੇ ਸੂਬਿਆਂ ਦੀ) ਇਕ ਕਚਹਿਰੀ ਦੇ ਘੇਰੇ ਵਿਚ ਘਿਰਿਆ ਹੁੰਦਾ ਹੈ।"

ਪੁਲੀਸ ਇੰਸਪੈਕਟਰ ਫਜ਼ਲ ਹੁਸੈਨ ਜਿਸ ਦੀ ਡਿਊਟੀ ਵੀ ਇਸੇ ਹੋਲੇ ਤੇ ਸੀ ਆਪਣੀ ਇਕ ਵਿਸਤਰਿਤ ਰੀਪੋਰਟ ਵਿਚ ਗੁਰੂ ਰਾਮ ਸਿੰਘ ਜੀ ਦੇ ਉਚ ਚਰਿਤਰ ਦਾ ਮੁਲੰਕਣ ਇਉਂ ਕਰਦਾ ਹੈ :

"ਰਾਮ ਸਿੰਘ ਹਰ ਰੋਜ਼ ਤਿੰਨ ਵਾਰ ਇਸ਼ਨਾਨ ਕਰਦਾ ਹੈ। ਲਗਭਗ ਰਾਤ ਦੇ ਦੋ ਬਜੇ ਉਹ (ਗੁਰੂ) ਗ੍ਰੰਥ ਦਾ ਪਾਠ

ਕਰਦਾ ਹੈ, ਉਹ ਹਰ ਤਰ੍ਹਾਂ ਦੀ ਬੁਰਿਆਈ ਤੋਂ ਬਚਿਆ ਹੋਇਆ ਹੈ। ਇਸ ਲਈ ਕੂਕੇ ਉਸਨੂੰ ਬਹੁਤ ਕੁਝ ਸਮਝਦੇ ਹੋਏ ਉਸਦਾ ਸਤਿਕਾਰ ਕਰਦੇ ਹਨ। ਉਨ੍ਹਾਂ ਦਾ ਨਿਸ਼ਚਾ ਹੈ ਕਿ ਉਹ ਸਿੱਖ ਪੰਥ ਦੇ ਨਸ਼ਟ ਹੋ ਜਾਣ ਦੇ ਕਾਰਨ ਕੂਕਾ ਪੰਥ ਦੀ ਸਾਜਨਾ ਲਈ ਰੱਬ ਵਲੋਂ ਭੇਜੇ ਹੋਏ ਪੈਗੰਬਰ ਹਨ।"

ਪ੍ਰੋ. ਜੋਗਿੰਦਰ ਸਿੰਘ ਸਤਿਗੁਰੂ ਜੀ ਦੀ ਅਨੰਦਪੁਰ ਯਾਤਰਾ ਨੂੰ, ਇਸ ਪੱਖੋਂ ਸਫਲ ਦੱਸਦੇ ਹਨ ਕਿ ਆਪ ਨੇ ਪੁਜਾਰੀਆਂ ਦੀ ਜੀਵਨ ਸ਼ੈਲੀ ਤੇ ਇਕ ਨੈਤਿਕ ਫਤਹਿ ਹਾਸਲ ਕੀਤੀ। ਉਹ ਇਸਦੇ ਰੂਪ ਤੇ ਜ਼ੋਰ ਦੇਣ ਦੀ ਬਜਾਏ ਸਿੱਖੀ ਦੀ ਆਤਮਾ ਵਿਚ ਗਹਿਰੀ ਆਸਥਾ ਰੱਖਦੇ ਸਨ। ਇਹ ਕੂਕਿਆਂ ਦੇ ਜਨਤਕ ਆਧਾਰ ਦੇ ਪਰਦਰਸ਼ਨ ਵਿਚ ਵੀ ਸਫਲ ਸੀ।"[12]

ਸਰਕਾਰ ਇਸ ਹੋਲੇ ਮਹੱਲੇ ਤੇ ਆਪ ਦੀ ਅਗਵਾਈ ਵਿਚ, ਹਜ਼ਾਰਾਂ ਕੂਕਿਆਂ ਦੇ ਬਾਜ਼ਾਬਤਾ ਰਹਿ ਕੇ ਗੁਰਧਾਮਾਂ ਦੀ ਯਾਤਰਾ ਅਮਨ ਅਮਾਨ ਨਾਲ ਸੰਪੰਨ ਕਰਨ ਤੇ ਐਨਾ ਘਬਰਾਈ ਕਿ ਇਸ ਵਰ੍ਹੇ ਦੇ ਅੱਧ ਵਿਚ ਹੀ ਆਪ ਅਤੇ ਸੂਬਿਆਂ ਤੇ ਲਾਈਆਂ ਰੋਕਾਂ ਉਠਾ ਲਈਆਂ ਗਈਆਂ। ਇਸ ਵਰ੍ਹੇ ਦੀ ਦੂਜੀ ਮਹੱਤਵਪੂਰਨ ਘਟਨਾ ਅਕਤੂਬਰ ਮਹੀਨੇ ਵਿਚ, ਫਿਰ ਹਜ਼ਾਰਾਂ ਸੰਗਤਾਂ ਅਤੇ ਤਕਰੀਬਨ ਅਨੰਦਪੁਰ ਜਿਉਂ ਸਾਰੇ ਹੀ ਪਰ ਮੁੱਖ ਸੂਬਿਆਂ ਸਮੇਤ, ਦੀਪਮਾਲਾ ਦੇ ਸਮੇਂ ਸਤਿਗੁਰੂ ਜੀ ਦਾ ਅੰਮ੍ਰਿਤਸਰ ਪੁੱਜਣਾ ਸੀ। ਇੱਥੇ ਵੀ ਆਪ ਜੀ ਨੇ ਨਾਮਧਾਰੀ ਮਰਿਆਦਾ ਨੂੰ, ਪੁਜਾਰੀਆਂ ਦੁਆਰਾ ਅਮਲ ਵਿਚ ਲਿਆਂਦੀ ਜਾਂਦੀ ਮਰਿਆਦਾ ਨਾਲੋਂ ਕਿਤੇ ਵੱਧ ਗੁਰੂ ਆਸ਼ੇ ਦੇ ਅਨੁਕੂਲ ਸਿੱਧ ਕੀਤਾ। ਏਥੇ ਵੀ ਸੰਗਤਾਂ ਦੀ ਵਿਸ਼ਾਲ ਭੀੜ ਜੋ ਆਪ ਦੇ ਨਾਲ ਆਈ ਅਤੇ ਸਥਾਨਕ ਵਸੋਂ ਦੇ ਮਹੱਤਵਪੂਰਨ ਭਾਗਾਂ ਦਾ ਆਪ ਦੇ ਦਰਸ਼ਨਾਂ ਲਈ ਆਉਣਾ, ਆਪ ਦੇ ਉਸ ਲਗਾਤਾਰ ਵਧ ਰਹੇ ਪ੍ਰਭਾਵ ਦਾ ਸੂਚਕ ਸੀ, ਜਿਸ ਪ੍ਰਥਾਇ ਉਚ ਅੰਗਰੇਜ਼ ਅਧਿਕਾਰੀ ਵੀ ਬੇਖਬਰ ਨਹੀਂ ਸਨ। ਮੈਕ ਐਂਡਰੀਓ ਆਪਣੀ ੨੦ ਨਵੰਬਰ ੧੮੭੧ ਦੀ ਰੀਪੋਰਟ ਵਿਚ ਲਿਖਦਾ ਹੈ- "ਜਿਹੜੀਆਂ ਉਪਾਧੀਆਂ ਉਸ (ਗੁਰੂ ਰਾਮ ਸਿੰਘ) ਨੂੰ ਸਮੇਂ ਸਮੇਂ ਮਿਲਦੀਆਂ ਰਹੀਆਂ ਹਨ, ਉਹ ਉਸ ਦੀ ਉੱਨਤੀ ਦੀਆਂ ਕਿਸੇ ਹੱਦ ਤੱਕ ਸੂਚਕ ਹਨ। ਜਦੋਂ ਉਹ ਪਹਿਲੋਂ ਪਹਿਲ ਹਜਰੋ ਦੇ (ਗੁਰੂ) ਬਾਲਕ ਸਿੰਘ ਦਾ ਉੱਤਰਾ ਅਧਿਕਾਰੀ ਥਾਪਿਆ ਗਿਆ ਤਾਂ ਉਸਨੂੰ "ਰਾਮ ਸਿੰਘ ਮਹੰਤ" ਕਿਹਾ ਜਾਂਦਾ ਸੀ। ਇਸ ਤੋਂ ਬਾਅਦ ਗੁਰੂ ਰਾਮ ਸਿੰਘ ਫਿਰ 'ਸਤਿਗੁਰੂ' ਅਤੇ ਹੁਣ 'ਸਤਿਗੁਰੂ ਬਾਦਸ਼ਾਹ' (ਸਤਿਗੁਰੂ ਸੱਚੇ ਪਾਤਸ਼ਾਹ) ਦੁਆਰਾ ਜਾਣਿਆ ਜਾਂਦਾ ਹੈ।"[13]

ਫਿਰ ਅੱਗੇ ਇਸੇ ਰੀਪੋਰਟ ਵਿਚ ਉਹ ਲਿਖਦਾ ਹੈ "ਹੁਣ ਉਹ ਦਰਬਾਰ ਲਾਉਂਦਾ ਹੈ... ਉਸ ਕੋਲ ਦੇਸ਼ ਦੇ ਵੱਖ ਵੱਖ ਭਾਗਾਂ ਵਿਚੋਂ ਦੂਤ ਆਉਂਦੇ ਹਨ...ਕੁਝ ਸਰਦਾਰ ਅਤੇ ਜਗੀਰਦਾਰ ਜਿਵੇਂ ਉਸ ਪਾਸ ਲਗਾਤਾਰ ਸ਼ਾਮਲ ਹੋਣ ਆ ਰਹੇ ਹਨ ਅਤੇ ਮਹਾਰਾਜਾ ਕਸ਼ਮੀਰ ਦੀ ਸੇਵਾ ਵਿਚ ਕੂਕਾ ਰੈਜੀਮੈਂਟ ਖੜੀ ਕੀਤੀ ਗਈ ਹੈ, ਤੇ ਕੂਕੇ ਜਿਵੇਂ ਤੋਹਫੇ ਲੈ ਕੇ ਨੈਪਾਲ ਸਰਕਾਰ ਪਾਸ ਗਏ ਹਨ। ਇਸ ਸਭ ਤੋਂ ਇਕ ਖਾਹਿਸ਼ਮੰਦ ਦਿਮਾਗ ਦੇ ਕੰਮ ਕਰਨ ਦੇ ਢੰਗਾਂ ਦਾ ਪਤਾ ਚੱਲਦਾ ਹੈ। ਪੂਰਬ ਦੇ ਦੇਸ਼ਾਂ ਵਿਚ ਅਜੇਹੇ ਛੋਟੇ ਯਤਨਾਂ ਤੋਂ ਵੱਡੇ ਨਤੀਜੇ ਨਿਕਲ ਆਉਂਦੇ ਹਨ।"[14]

ਘਟਨਾਵਾਂ ਹੁਣ ਤੇਜ਼ੀ ਨਾਲ ਮੋੜ ਕੱਟਦੀਆਂ ਪਰਤੀਤ ਹੋ ਰਹੀਆਂ ਸਨ। ਕੂਕਾ ਦੂਤ ਭਾਰਤ ਦੀਆਂ ਪਰਮੁੱਖ ਦੇਸੀ ਰਿਆਸਤਾਂ ਗਵਾਲੀਅਰ, ਹੈਦਰਾਬਾਦ, ਲਖਨਊ, ਬਨਾਰਸ, ਕਸ਼ਮੀਰ ਆਦਿ ਤੋਂ ਇਲਾਵਾ ਗੁਆਂਢੀ ਦੇਸ਼ਾਂ ਨੈਪਾਲ, ਅਫਗਾਨਿਸਤਾਨ ਅਤੇ ਰੂਸ ਦੇ ਨਾਲ ਲੱਗਦੇ ਇਲਾਕਿਆਂ ਵਿਚ ਆ ਜਾ ਰਹੇ ਸਨ। ਏਸ਼ੀਆ ਦੇ ਹਰ ਪਿੰਡ ਦੀ ਆਪਣੇ ਆਪ ਵਿਚ ਮੁਕੰਮਲ ਅਤੇ ਸ੍ਵੈਨਿਰਭਰ ਅਰਥ ਵਿਵਸਥਾ ਨੂੰ ਵੇਖਦੇ ਹੋਏ, ਮਾਰਕਸ ਨੇ ਇਸਨੂੰ ਏਸ਼ੀਆਈ ਉਤਪਾਦਨ ਪੱਧਤੀ ਦਾ ਨਾਮ ਦਿੱਤਾ। ਸਤਿਗੁਰੂ ਜੀ ਵੀ ਸਵਦੇਸ਼ੀ, ਸਥਾਨਕ ਸ੍ਵੈਸ਼ਾਸਨ, ਸਮਾਨੰਤਰ ਸਰਕਾਰ, ਫੌਜ ਪੁਲੀਸ ਵਿਚ ਕੂਕਾ ਟੁਕੜੀਆਂ ਕਾਇਮ ਕਰਕੇ, ਗੁਆਂਢੀ ਦੇਸ਼ਾਂ ਨਾਲ ਕੂਟਨੀਤਕ ਸਬੰਧ ਕਾਇਮ ਕਰਕੇ, ਏਸ਼ੀਅਨ ਤਾਕਤਾਂ ਦਾ ਭਾਰਤ ਨੂੰ ਕੇਂਦਰ ਵਿਚ ਰੱਖ ਕੇ, ਇਕ ਮੁਹਾਜ਼ ਬਣਾ ਕੇ ਯੋਰਪੀਨ ਬਸਤੀਵਾਦੀਆਂ ਨੂੰ ਇਧਰੋਂ ਖਦੇੜਨ ਲਈ ਵਿਆਪਕ ਲਾਮਬੰਦੀ ਕਰ ਰਹੇ ਸਨ। ਧਾਰਮਿਕ ਢਾਂਚੇ ਦੇ ਅੰਦਰ ਇਕ ਰਾਜਨੀਤਕ ਅੰਦੋਲਨ ਆਪਣੀ ਪਰਪੱਕਤਾ ਵੱਲ ਵਧ ਰਿਹਾ ਸੀ। ਇਸੇ ਸਮੇਂ ਦੌਰਾਨ ਫਰਵਰੀ ੧੮੬੯ ਵਿਚ ਮੁਕਤਸਰ ਇਲਾਕੇ ਦੇ ਭਾਈ ਸਮੁੰਦ ਸਿੰਘ ਉਰਫ ਮਸਤਾਨ ਸਿੰਘ ਬਰਾਜ ਵਾਲਾ ਨੇ ਪਹਿਲਾਂ ਤਾਂ ਦੋ ਢਾਈ ਸੌ ਸਿੰਘਾਂ ਦੀ ਰਸਦ ਮਾਇਆ ਘਰਾਂ ਵਿਚੋਂ ਇਕੱਠੀ ਕਰ ਇਕ "ਕੂਕਾ ਕਮਿਊਨ" ਬਣਾ ਲਈ ਅਤੇ ਫਿਰ ਨਿਗਰਾਨੀ ਕਰਨ ਆਏ ਪੁਲੀਸ ਅਧਿਕਾਰੀ ਨੂੰ ਇਹ ਕਹਿ ਕੇ ਸੋਧ ਦਿੱਤਾ ਕਿ ਇਥੇ ਖਾਲਸਾ ਰਾਜ ਕਾਇਮ ਹੋ ਚੁੱਕਾ ਹੈ ਉਸਦੀ ਵਰਦੀ ਪਾੜ ਦਿੱਤੀ। ਫੀਰੋਜ਼ਪੁਰ ਦੇ ਅਧਿਕਾਰੀਆਂ ਨੇ ਫੌਰੀ ਤੌਰ ਤੇ ਪੁਲੀਸ ਦੀ ਮੱਦਦ ਨਾਲ ਇਹਨਾਂ ਸਿੰਘਾਂ ਨੂੰ ਕਾਬੂ ਕਰ ਕੇ ਨਕਦੀ ਅਤੇ ਸਾਮਾਨ ਜ਼ਬਤ ਕਰਕੇ ਭਿੰਨ ਭਿੰਨ ਸਜਾਵਾਂ ਸੁਣਾਈਆਂ। ਇਸ ਤੋਂ ਪਹਿਲਾਂ ਅਨੰਦਪੁਰ ਦੇ ਹੋਲੇ ਤੇ ਮੀਹਾਂ ਸਿੰਘ ਲੂਲੋਵਾਲਾ ਮਸਤਾਨਾ ਖੁੱਲ੍ਹਮ ਖੁੱਲ੍ਹਾ ਐਲਾਨ ਕਰਦਾ ਫਿਰਿਆ ਕਿ ਹੁਣ ਸੱਚਾ ਪਾਤਸ਼ਾਹ ਇਸ ਧਰਤੀ ਦਾ ਮਾਲਕ ਆ ਗਿਆ ਹੈ। ਫਰੰਗੀਆਂ ਅਤੇ ਉਹਨਾਂ ਦੇ ਇਮਦਾਦੀਆਂ

ਦੀਆਂ ਸਫਾ ਵਲ੍ਹੇਟ ਦਿੱਤੀਆਂ ਜਾਣਗੀਆਂ।

੧੮੭੧ ਈ. ਦੇ ਅੱਧ ਤੋਂ ਘਟਨਾਵਾਂ ਨੇ ਨਾਟਕੀ ਮੋੜ ਅਖਤਿਆਰ ਕੀਤਾ। ਅੰਗਰੇਜ਼ਾਂ ਦੁਆਰਾ ਫਿਰਕੂ ਉਕਸਾਹਟ ਦੇ ਤੌਰ ਤੇ ਕਾਇਮ ਕੀਤੇ ਬੁੱਚੜਖਾਨਿਆਂ ਤੇ ਨਾਮਧਾਰੀ ਸਿੰਘਾਂ ਨੇ, ਅੰਮ੍ਰਿਤਸਰ, ਰਾਇਕੋਟ, ਮੋਰਿੰਡਾ ਆਦਿ ਥਾਵਾਂ ਤੇ ਹਮਲੇ ਕੀਤੇ। ਕੁਝ ਪਕੜੇ ਗਏ ਕੁਝ ਸਤਿਗੁਰੂ ਜੀ ਦੇ ਹੁਕਮ ਤੇ ਖੁਦ ਪੇਸ਼ ਹੋਏ ਅਤੇ ਫਾਹੇ ਲੱਗੇ। ਜੁਲਾਈ ੧੮੭੧ ਵਿਚ ਸਤਿਗੁਰੂ ਜੀ ਨੂੰ ਬੱਸੀਆਂ ਦੀ ਕੋਠੀ ਵਿਚ ਸੱਦ ਕੇ ਇਹਨਾਂ ਕੇਸਾਂ ਬਾਰੇ ਪੁੱਛ ਗਿੱਛ ਕੀਤੀ। ਆਪ ਨੇ ਝੂਠੇ ਗਵਾਹ, ਜੋ ਸਰਕਾਰ ਨੇ ਆਪ ਨੂੰ ਫਸਾਉਣ ਲਈ, ਤਿਆਰ ਕੀਤੇ ਸਨ ਕਿ ਸਾਨੂੰ ਸਤਿਗੁਰੂ ਜੀ ਨੇ ਭੇਜਿਆ ਹੈ ਉਹਨਾਂ ਦਾ ਪਾਜ ਉਘੇੜਿਆ। ਰਾਇਕੋਟ ਦੀ ਘਟਨਾ ਵਿਚ ਲੁਧਿਆਣੇ ਫਾਂਸੀ ਲੱਗਣ ਵਾਲੇ ਸ਼ਹੀਦ ਸੂਬਾ ਗਿਆਨੀ ਸਿੰਘ ਨੇ ਵੀ ਆਪਣੇ ਬਿਆਨਾਂ ਵਿਚ ਕਿਹਾ ਸੀ ਕਿ ਜੇ ਸਤਿਗੁਰੂ ਜੀ ਇਸ ਕੰਮ ਲਈ ਆਪਣੇ ਸਿੰਘਾਂ ਨੂੰ ਇਕ ਵੇਰ ਵੀ ਹੁਕਮ ਕਰ ਦਿੰਦੇ ਤਾਂ ਅਸੀਂ ਸਮੁੱਚੇ ਪੰਜਾਬ ਵਿਚ ਫਰੰਗੀਆਂ ਦਾ ਸਫਾਇਆ ਕਰ ਸੱਕਦੇ ਸਾਂ।[15] ਮਲੇਰਕੋਟਲੇ ਦਾ ਸਾਕਾ ਜਨਵਰੀ ੧੮੭੨ ਦੇ ਅੱਧ ਵਿਚ ਵਾਪਰ ਗਿਆ ਅਤੇ ਸਤਿਗੁਰੂ ਜੀ ਅਤੇ ਪਰਮੁੱਖ ਸੂਬਿਆਂ ਨੂੰ ਇਸੇ ਸਮੇਂ ਪਹਿਲਾਂ ਅਲਾਹਾਬਾਦ ਕਿਲੇ ਵਿਚ ਕੈਦ ਰਖਿਆ ਫਿਰ ਦੋ ਕੁ ਮਹੀਨੇ ਤੋਂ ਘੱਟ ਹੀ ਉੱਥੇ ਰੱਖ ਕੇ, ਆਪ ਨੂੰ ਸੂਬਿਆਂ ਤੋਂ ਨਿਖੇੜ ਕੇ ਰੰਗੂਨ (ਬ੍ਰਿਟਿਸ਼ ਬਰਮਾ) ਭੇਜ ਦਿੱਤਾ। ਆਖਰੀ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ੱਫਰ ਵਾਲੇ ਬੰਗਲੇ ਵਿਚ ਰੱਖਿਆ। ਇੱਥੇ ਆਪ ਕੋਈ ਸਾਢੇ ਕੁ ਅੱਠ ਪੌਣੇ ਨੌਂ ਸਾਲ ਰਹੇ ਅਤੇ ਫਿਰ ਆਪ ਦਾ ਪੰਜਾਬ ਤੋਂ ਆਉਣ ਵਾਲੇ ਸਿੱਖਾਂ ਨਾਲੋਂ ਸੰਪਰਕ ਤੋੜਨ ਲਈ, ਅੱਗੇ ਮਰਗੋਈ ਟਾਪੂ ਵਿਚ ੧੮੮੧ ਦੀ ਆਖਰੀ ਤਿਮਾਹੀ ਵਿਚ ਲੈ ਗਏ। ਪਰ ਭਾਈ ਮੀਹਾਂ ਸਿੰਘ ਸਿਰਿਹਾਲੀ ਅਤੇ ਨਰਾਇਣ ਸਿੰਘ ਰੋਡੇ ਨੇ ਇੱਥੇ ਵੀ ਆਪ ਦੇ ਚਰਨ ਜਾ ਪਰਸੇ। ਰੂਸ ਸਰਕਾਰ ਨਾਲ ਚੱਲ ਰਹੇ ਖਤ ਪੱਤਰ ਆਪ ਦੀ ਸੇਵਾ ਵਿਚ ਪੇਸ਼ ਕੀਤੇ। ਇਸੇ ਸਾਲ ਦੇ ਅਖੀਰ ਤੱਕ, ਆਪ ਨੇ ਪੌਣੇ ਦਸ ਸਾਲ ਆਪਣੇ ਨਾਲ, ਸ੍ਵੈਇੱਛਾ ਅਨੁਸਾਰ ਬੰਦੀ ਜੀਵਨ ਕੱਟਣ ਵਾਲੇ, ਸੇਵਕ ਨਾਨੂੰ ਸਿੰਘ ਨੂੰ ਪੰਜਾਬ ਵਾਪਸ ਭੇਜ ਦਿੱਤਾ। ੨੯ ਨਵੰਬਰ ੧੮੮੫ ਈ. ਨੂੰ ਮਰਗੋਈ ਟਾਪੂ ਵਿਚ ਆਪ ਦੇ ਅਕਾਲ ਚਲਾਣੇ ਦੀ ਸਰਕਾਰੀ ਖਬਰ ਨੂੰ ਕੂਕੇ ਸਿੰਘਾਂ ਜਾਂ ਆਪ ਦੇ ਸਥਾਨ ਤੇ ਬਿਰਾਜਮਾਨ ਗੁਰੂ ਹਰੀ ਸਿੰਘ ਜੀ ਨੇ ਕੂੜ ਦੇ ਪੁਲੰਦੇ ਤੋਂ ਵੱਧ, ਅਹਿਮੀਅਤ ਨਹੀਂ ਦਿੱਤੀ। ਸਰਕਾਰ ਆਪ ਦੇ ਬਸਤਰ, ਬਰਤਨ, ਨਿਤਨੇਮ ਬਾਣੀ ਦੀਆਂ ਪੋਥੀਆਂ ਆਦਿ ਵਾਰਸਾਂ ਤੱਕ ਪਹੁੰਚਾ ਕੇ ਉਹਨਾਂ ਦੀ ਤਸੱਲੀ ਨਹੀਂ ਕਰਵਾ ਸੱਕੀ। ਨਾਮਧਾਰੀਆਂ ਦੀਆਂ ਤਿੰਨ ਚਾਰ ਪੀਹੜੀਆਂ ਉਹਨਾਂ ਦੀ ਪੰਜਾਬ ਵਾਪਸੀ ਦੀ ਇੰਤਜ਼ਾਰ ਵਿਚ ਬੀਤ ਗਈਆਂ ਹਨ ਅਤੇ ਉਡੀਕ ਅੱਜ ਵੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਉਵੇਂ ਹੀ ਬਰਕਰਾਰ ਹੈ।

ਪਰਦੇਸ ਤੋਂ ਆਪ ਦੇ ਦਰਸ਼ਨ ਕਰਨ ਅਤੇ ਹੁਕਮਨਾਮੇ ਲੈ ਕੇ ਆਉਣ ਵਾਲੇ ੯੬ ਨਾਮਧਾਰੀ ਸਿੰਘਾਂ ਦੀ ਸੂਚੀ ਉਪਲਬਧ ਹੈ। ਆਪ ਦੇ ਦਰਸ਼ਨ ਕਰਨੇ ਸਿਰ ਤਲੀ ਤੇ ਧਰ ਕੇ ਜਾਣ ਵਾਲੀ ਗੱਲ ਸੀ। ਆਪ ਦੇ ਬੰਗਲੇ ਦੇ ਬਾਹਰ ਦਿਨੇ ਹਿੰਦੁਸਤਾਨੀ ਅਤੇ ਰਾਤ ਨੂੰ ਗੋਰੇ ਸਿਪਾਹੀ ਭਰੀਆਂ ਬੰਦੂਕਾਂ ਸਮੇਤ ਪਹਿਰਾ ਦਿੰਦੇ ਸਨ। ਆਪ ਨਾਲ ਚਿੱਠੀ ਪੱਤਰ ਕਰਨ ਦੀ ਸਖਤ ਮਨਾਹੀ ਸੀ। ਜੇ ਕੋਈ ਧਿੰਗੋਜ਼ੋਰੀ ਆਪ ਦੇ ਬੰਗਲੇ ਦੀ ਹਦੂਦ ਵਿਚ ਜਾਣ ਦੀ ਕੋਸ਼ਿਸ਼ ਕਰੇ ਤਾਂ ਉਸਨੂੰ ਗੋਲੀ ਮਾਰੀ ਜਾ ਸੱਕਦੀ ਸੀ। ਬੰਦੀ ਜੀਵਨ ਦੇ ਇਹ ਲਗਭਗ ਤੇਰਾਂ ਵਰ੍ਹੇ ਜਿਸ ਤਰ੍ਹਾਂ ਆਪਨੇ ਬਿਨਾਂ ਕਿਸੇ ਸ਼ਿਕਵਾ ਸ਼ਿਕਾਇਤ ਨੂੰ ਹੋਠਾਂ ਤੇ ਲਿਾਇਆ ਅਤੇ ਨਾਮ ਬਾਣੀ ਨਾਲ ਆਪਣਾ ਮਨ ਜੋੜੀ ਰੱਖ ਕੇ ਬਿਤਾਏ, ਉਹ ਆਪ ਦੇ ਉੱਚ ਨੈਤਿਕ ਚਰਿੱਤਰ ਦੀ ਮਿਸਾਲ ਸੀ। ਬੰਦੀ ਜੀਵਨ ਦੀਆਂ ਦੁਸ਼ਵਾਰੀਆਂ ਕੁਝ ਸੁਖੇਨ ਬਨਾਉਣ ਲਈ, ਇਕ ਅਤਰੀ ਨਾਮ ਦੀ ਯੁਵਾ ਬੀਬੀ, ਆਪ ਦੀ ਸੇਵਾ ਲਈ ਜਿਹਲ ਵਿਚ ਸਾਥ ਰਹਿਣ ਲਈ, ਪੰਜਾਬ ਸਰਕਾਰ ਨੂੰ ਦਰਖਾਸਤਾਂ ਭੇਜ ਚੁੱਕੀ ਸੀ, ਪਰ ਆਪ ਨੇ ਉਸਦੀ ਪੇਸ਼ਕਸ਼ ਸਖਤੀ ਨਾਲ ਠੁਕਰਾ ਦਿੱਤੀ ਸੀ। ਪਹਿਲੀ ਸਿੰਘਣੀ ਦੇ ਰੋਗ ਗ੍ਰਸਤ ਹੋਣ ਬਾਅਦ ਜਦੋਂ ਗਿਆਨੀ ਸਿੰਘ ਆਦਿਕ ਉੱਘੇ ਸਿੰਘਾਂ ਨੇ ਆਪ ਦਾ ਅਨੰਦ ਇਸੇ ਬੀਬੀ ਨਾਲ ਕਰਨਾ ਚਾਹਿਆ ਸੀ ਤਾਂ ਆਪ ਦਾ ਜੁਆਬ ਸੀ, "ਗਿਆਨੀ! ਅਸੀਂ ਇਕ ਗਾਨਾ ਹੀ ਬੱਧਾ ਹੈ। ਦੂਜਾ ਨਹੀਂ ਬੰਨ੍ਹਾਂਗੇ।" ਇਕ ਗਾਨੇ ਤੋਂ ਭਾਵ ਹੁਣ ਦੇਸ਼ ਅਤੇ ਲੋਕ ਸੇਵਾ ਦਾ ਗਾਨਾ ਹੀ ਸਮਝਿਆ ਜਾਂਦਾ ਹੈ। ਆਪ ਦੇ ਵਿਰੋਧੀ ਅੰਗਰੇਜ਼ ਅਧਿਕਾਰੀ ਵੀ ਲਿਖਦੇ ਹਨ ਕਿ ਆਪ ਨੇ ਆਪਣੇ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ ਮਨ, ਬਚਨ ਅਤੇ ਕਰਮ ਕਰਕੇ ਆਪਣੇ ਫੁਰਨਿਆਂ ਨੂੰ ਨਿਯੰਤਰਿਤ ਕੀਤਾ ਹੈ। ਉਹ ਆਪ ਦੇ ਉੱਚ ਆਚਰਣ ਤੋਂ ਬਹੁਤ ਪ੍ਰਭਾਵਿਤ ਹੁੰਦੇ ਹਨ।

ਸਤਿਗੁਰੂ ਜੀ ਦੇ ਗੁਰਸਿੱਖਾਂ ਦੇ ਪਾਸ ਆਏ ਹੁਕਮਨਾਮੇ ੬੫ ਦੀ ਗਿਣਤੀ ਵਿਚ ਨਾਮਧਾਰੀ ਦਰਬਾਰ ਪ੍ਰਕਾਸ਼ਿਤ ਕਰਵਾ ਚੁੱਕਾ ਹੈ। ਜਿਸ ਹੁਕਮਨਾਮੇ ਵਿਚ ਛੋਟੇ ਭਾਈ ਬੁੱਧ ਸਿੰਘ ਦਾ ਨਾਮ, ਹਰੀ ਸਿੰਘ ਕਰਕੇ, ਉਸਦੇ ਜ਼ਿੰਮੇ ਸੰਤ ਖਾਲਸੇ ਦੀ ਸਿੱਖੀ ਹਰੀ ਰੱਖਣ ਦੀ ਸੇਵਾ ਆਪ ਨੇ ਲਾਈ ਸੀ ਅਤੇ ਜੋ ਬਾਬਾ ਦਰਬਾਰਾ ਸਿੰਘ ਰਾਇਪੁਰੀਆ ਲੈ ਕੇ ਆਇਆ ਸੀ, ਉਸਨੂੰ ਸੰਗਤ ਨੂੰ ਸੁਣਾ ਕੇ, ਲੋਹ ਹੇਠ ਸਾੜ ਦੇਣ ਦਾ ਹੁਕਮ ਸੀ। ਬਹੁਤ ਸਾਰੇ ਹੁਕਮਨਾਮੇ ਸਮੇਂ ਦੀ ਗਰਤ ਵਿਚ ਅਲੋਪ ਹੋ ਗਏ। ਫਿਰ ਵੀ ਜਿਤਨੇ ਕੁ ਪ੍ਰਾਪਤ ਹਨ ਇਹ

ਨਾਮਧਾਰੀ ਪੰਥ ਦੀ ਹੀ ਨਹੀਂ ਸਗੋਂ ਸਮੁੱਚੇ ਪੰਜਾਬੀ ਸਾਹਿਤ ਅਤੇ ਪੰਜਾਬ ਦੇ ਇਤਿਹਾਸ ਦੀ ਅਮੁੱਲ ਨਿਧੀ ਹਨ। ਇਹਨਾਂ ਵਿਚ ਕੂਕਾ ਜੀਵਨ ਜਾਚ ਦੇ ਲਲਕਾਰੇ ਮਿਲਦੇ ਹਨ। ਸਤਿਗੁਰੂ ਜੀ ਹਰ ਪ੍ਰਾਣੀ ਮਾਤਰ ਨਾਲ ਕਿਸ ਤਰ੍ਹਾਂ ਦਾ ਦੈਆ ਭਾਵ ਰੱਖਦੇ ਹਨ, ਧਰਤੀ ਤੇ ਉਹ ਕਿਹੋ ਜਿਹਾ ਸਮਤਾਮੂਲਕ ਸਮਾਜਿਕ ਆਰਥਕ ਪ੍ਰਬੰਧ ਵੇਖਣਾ ਚਾਹੁੰਦੇ ਹਨ ਅਤੇ ਜਨ ਕਲਿਆਣ ਉਹਨਾਂ ਦੇ ਜੀਵਨ ਦੀ ਕਿਵੇਂ ਪ੍ਰਾਥਮਿਕਤਾ ਬਣ ਚੁੱਕਿਆ ਹੈ, ਉਚੇ ਵਿਚਾਰ ਅਤੇ ਸਾਦਾ ਰਹਿਣੀ, ਕੌਮੀ ਮੁਕਤੀ ਲਈ ਉਹ ਕਿਤਨੇ ਦ੍ਰਿੜ ਸੰਕਲਪ ਹਨ, ਸੇਵਾ ਸਿਮਰਨ ਤੇ ਨਾਮਬਾਣੀ ਨੂੰ ਸਮਰਪਿਤ ਤਿਆਗੀ ਜੀਵਨ ਜਾਚ ਅਤੇ ਲੋੜਵੰਦਾਂ, ਦਬਾਇਆਂ, ਸਤਾਇਆ ਦੇ ਹਮੇਸ਼ਾਂ ਅੰਗ ਸੰਗ ਖਲੋ ਕੇ ਪਰਉਪਕਾਰ ਦੀ ਭਾਵਨਾ ਤਹਿਤ ਜੀਵਨ ਬਤੀਤ ਕਰਨਾ, ਇਹ ਉਹਨਾਂ ਦੀ ਮਾਨਵੀ ਸਿੱਖਿਆ ਦੇ ਤੱਤ ਹਨ ਜਿਹੜੇ ਹੁਕਮਨਾਮਿਆਂ ਵਿਚੋਂ ਪ੍ਰਾਪਤ ਹੁੰਦੇ ਹਨ। ਆਪਣੀ ਪੰਜਾਬੀ ਭਾਸ਼ਾ ਅਤੇ ਇਸਦੀ ਗੁਰਮੁਖੀ ਲਿਪੀ ਦੇ ਪਰਚਾਰ ਪਰਸਾਰ ਲਈ ਫਿਕਰਮੰਦੀ ਵੀ ਇਹਨਾਂ ਕਿਰਪਾ ਪੱਤਰਾਂ ਵਿਚ ਥਾਂ ਥਾਂ ਝਲਕਦੀ ਹੈ। ਫਿਰ ਸਭ ਤੋਂ ਵੱਡਾ ਗੁਣ ਇਹਨਾਂ ਹੁਕਮਨਾਮਿਆਂ ਦਾ ਮਾਲੂਮ ਹੁੰਦਾ ਹੈ ਗੁਰੂ ਅਤੇ ਸਿੱਖਾਂ ਦੇ ਸਬੰਧਾਂ ਵਿਚ ਕਿੰਨੀ ਆਤਮੀਯਤਾ ਹੈ। ਇਕ ਇਕ ਸਿੱਖ ਦਾ ਨਾਮ ਲਿਖ ਕੇ, ਮਾਈਆਂ ਬੀਬੀਆਂ ਦਾ ਨਾਮ ਲਿਖ ਲਿਖ ਕੇ, ਪਿੰਡਾਂ ਦੇ ਨਾਮ, ਇਲਾਕਿਆਂ ਦੇ ਨਾਮ ਲਿਖ ਲਿਖ ਕੇ, ਸਮੁੱਚੀ ਸੰਗਤ ਦੀ ਖਬਰਦਾਰੀ ਰੱਖ ਰਹੇ ਹਨ। ਨਿਰਮਾਣਤਾ ਇਤਨੀ ਹੈ ਕਿ ਲਿਖਦੇ ਹਨ ਕਿ ਭਾਈ ਜ਼ਿਆਦਾ ਮੈਨੂੰ ਸਿਰੀ ਸਿਰੀ ਮਹਾਰਾਜ ਮਹਾਰਾਜ ਲਿਖ ਲਿਖ ਕੇ ਕਾਗਜ਼ ਨਾ ਭਰ ਦਿਆ ਕਰੋ, ਕੰਮ ਦੀ ਗੱਲ ਲਿਖਿਆ ਕਰੋ। ਸੀਤ ਪਰਸ਼ਾਦ ਮੰਗਣ ਵਾਲੇ ਨੂੰ ਕਹਿੰਦੇ ਹਨ-ਜੂਠਾ ਖਾ ਕੇ ਕਿਹੜਾ ਬਬਾਨਾਂ ਤੇ ਚੜ੍ਹ ਜਾਂਦਾ ਹੈ। ਮਾਇਆ ਭੇਟ ਕਰਨ ਵਾਲੇ ਸਿਖ ਦਾ ਇਕੋ ਦਮੜਾ ਰੱਖ ਕੇ ਕਹਿੰਦੇ ਹਨ-ਬਾਕੀ ਭਾਈ ਤੂੰ ਵਰਤ ਲਵੀਂ। ਲੰਗਰ ਦਾ ਏਨਾ ਫਿਕਰ ਹੈ ਕਿ ਭੇਟਾ ਲਿਆਉਣ ਵਾਲਿਆਂ ਹੱਥ ਜੋੜ ਕੇ, ਭੇਣੀ ਸਾਹਿਬ ਲੰਗਰ ਵਿਚ ਪਾ ਦੇਣ ਦੀ ਹਦਾਇਤ ਕਰਦੇ ਹਨ। ਅੰਗਰੇਜ਼ ਸਰਕਾਰ ਬਾਰੇ ਲਿਖਦੇ ਹਨ ਕਿ ਇਹਨਾਂ ਨੂੰ ਮੇਰੇ ਸਰੀਰ ਦਾ ਕਾਲ ਵਰਗਾ ਭੈ ਹੈ, ਇਥੇ ਤਾਂ ਲਿਆਏ ਹਨ ਕਿ ਜੇ ਪਿੱਛੇ ਰਹਿ ਗਏ ਤਾਂ ਚੌਧੇ ਵਰਗਾ ਸੂੜ੍ਹ ਨਾ ਕਰਾਇ ਦੇਵੇ (ਭਾਵ ਫਿਰ ੧੮੫੭ ਈ. ਦਾ ਵਿਦਰੋਹ ਨਾ ਦੁਹਰਾਅ ਦੇਣ)।

ਮਹਾਨ ਕੂਕਾ ਲਹਿਰ ਦੇ ਮਹਾਂ-ਨਾਇਕ ਸਤਿਗੁਰੂ ਰਾਮ ਸਿੰਘ, ਇਕ ਯੁੱਗ-ਪੁਰਖ ਹਨ, ਅਤੇ ਅਜੋਕੇ ਸਾਮਰਾਜ ਦੀਆਂ ਵਿਸਥਾਰਵਾਦੀ ਨੀਤੀਆਂ ਦਾ ਵਿਰੋਧ ਕਰਕੇ, ਵਿਤਕਰੇ ਤੇ ਵਿੱਥਾਂ ਰਹਿਤ, ਨਵਾਂ ਹਿੰਦੁਸਤਾਨ ਸਿਰਜਣਾ ਹੀ, ਆਪ ਦੀ ਇਨਕਲਾਬੀ ਸਿੱਖਿਆ ਦਾ ਸਾਰ ਹੈ।

**ਫੁੱਟ ਨੋਟ -**

1. ਸਤਿਗੁਰੂ ਬਿਲਾਸ ਭਾਗ ਪਹਿਲਾ - ਭਾਈ ਸੰਤੋਖ ਸਿੰਘ ਬਾਹੋਵਾਲ (ਸੰਪ. ਜਸਵਿੰਦਰ ਸਿੰਘ) ਸਫਾ ੯੮
2. ਨਾਮਧਾਰੀ ਇਤਿਹਾਸ - ਨਾਹਰ ਸਿੰਘ ਐਮ. ਏ.- ਸਫਾ ੮੦
3. ਉਹੀ - ਸਫਾ ੮੫-੮੯
4. ਉਹੀ - ਸਫਾ ੧੦੧-੦੮
5. ਉਹੀ - ਸਫਾ ੧੩੪-੩੫
6. ਉਹੀ - ਸਫਾ ੧੩੬-੧੩੭
7. ਉਹੀ - ਸਫਾ ੧੪੫-੪੬
8. ਸਤਿਗੁਰੂ ਬਿਲਾਸ ਪਾਤਸ਼ਾਹੀ ੧੨ਵੀਂ - ਧਿਆਨ ਸਿੰਘ ਕਾਦਰਾਬਾਦੀ - (ਸੰ. ਅਮਰ ਭਾਰਤੀ), - ਸਫਾ ੨੯
9. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - (ਸੰ. ਜਸਵਿੰਦਰ ਸਿੰਘ) - ਸਫਾ ੪੮੩
10. ਸਤਿਗੁਰੂ ਬਿਲਾਸ - ਭਾਗ ਪਹਿਲਾ-ਸਫਾ ੩੮੭
11. ਜੁੱਗ ਪਲਟਾਊ ਸਤਿਗੁਰੂ - ਸੰਤ ਨਿਧਾਨ ਸਿੰਘ ਆਲਿਮ (ਪਹਿਲੀ ਛਾਪ) - ਸਫਾ ੮੪
12. ਨਾਮਧਾਰੀ ਗੁਰੂ ਰਾਮ ਸਿੰਘ - ਪ੍ਰੋ. ਜੋਗਿੰਦਰ ਸਿੰਘ- ਨੈਸ਼ਨਲ ਬੁੱਕ ਟਰੱਸਟ-ਸਫਾ ੬੯ (ਅੰਗਰੇਜ਼ੀ)
13. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ - (ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ) - ਸਫਾ ੧੫੬
14. ਉਹੀ - ਸਫਾ ੧੫੭
15. ਹੁਕਮਨਾਮੇ (ਸਤਿਗੁਰੂ ਰਾਮ ਸਿੰਘ) - ਸਫਾ ੧੪੮

*ਪਿੰਡ ਤੇ ਡਾਕ ਕਰੀਵਾਲਾ*
*ਜ਼ਿਲ੍ਹਾ ਸਿਰਸਾ (ਹਰਿਆਣਾ)*
*੫-੧-੨੦੧੦,*
*ਫੋਨ– ੦੧੬੬੮-੨੭੪੫੬੨*

ਸੋਧ : ਪਿਛਲੇ ਅੰਕ ਜਨਵਰੀ ੨੦੧੧ ਵਿਚ ਸੁਵਰਨ ਸਿੰਘ ਵਿਰਕ ਦੇ "ਭਾਈ ਹੀਰਾ ਸਿੰਘ ਸਕਰੌਦੀ ਵਾਲੇ ਲੇਖ ਪੰਨਾ ੧੧ ਸਤਰ ੨੦ ਤੋਂ ਬਾਅਦ ਕੁਝ ਸ਼ਬਦ ਛਪਣੋਂ ਰਹਿ ਗਏ ਹਨ। ਉਹਨਾਂ ਨੂੰ ਇਸ ਪ੍ਰਕਾਰ ਪੜ੍ਹ ਲਿਆ ਜਾਵੇ। ਰਹਿ ਗਏ ਸ਼ਬਦ ਬੋਲਡ (ਮੋਟੇ) ਅਖਰਾਂ ਵਿੱਚ ਹਨ:
ਘੋੜੇ ਸਿੰਘਾਂ ਦੇ ਹੱਥ **ਲੱਗੇ। ਇਹ ਸਰਦਾਰ ਮਹਾਰਾਜਾ ਪਟਿਆਲਾ ਦੇ ਸਿੱਧੂ ਭਾਈਚਾਰੇ ਵਿਚੋਂ ਸੀ। ਹੁਣ ਮਹਾਰਾਜਾ ਪਟਿਆਲਾ ਵੀ** ਰਾਇਕੋਟ ਲੁਧਿਆਣਾ ਆਦਿ...

# ਬਹੁਪੱਖੀ ਸ਼ਖਸੀਅਤ-ਬੇਕਸਾਂ ਦਾ ਯਾਰ-ਗੁਰੂ ਗੋਬਿੰਦ ਸਿੰਘ ਜੀ

*-ਸਤਿਨਾਮ ਅੰਜਲਾ*



ਅੱਜ ਤੱਕ ਸ਼ਾਇਦ ਹੀ ਵਿਸ਼ਵ 'ਚ ਇਸ ਤਰ੍ਹਾਂ ਦੀ ਕੋਈ ਬਹੁਪੱਖੀ ਸ਼ਖਸੀਅਤ ਆਈ ਹੋਵੇ, ਜਿਸ ਵਿਚ ਇਕੋ ਸਮੇਂ ਚਿੰਤਕ, ਕਵੀ, ਯੋਧੇ, ਸੈਨਾਪਤੀ, ਸੰਗੀਤਕਾਰ, ਵਿਦਵਾਨ, ਮਸੀਹਾ, ਦਾਤਾ, ਕਾਮਲ ਮੁਰਸ਼ਦ ਅਤੇ ਸਮਾਜ ਸੁਧਾਰਕ ਵਰਗੇ ਅਜ਼ੀਮ ਗੁਣ ਵਿਦਮਾਨ ਹੋਣ। ਏਨਾ ਕੁੱਝ ਕਹਿਣ ਦੇ ਬਾਵਜੂਦ ਵੀ ਅਜੇ ਸ਼ਾਇਦ ਬਹੁਤ ਕੁੱਝ ਮੇਰੇ ਤੋਂ ਕਹਿਣਾ ਬਾਕੀ ਰਹਿ ਗਿਆ ਹੋਵੇਗਾ। ਆਪ ਹਿੰਦੀ, ਪੰਜਾਬੀ ਸੰਸਕ੍ਰਿਤ ਅਤੇ ਫਾਰਸੀ ਭਾਸ਼ਾਵਾਂ ਦੇ ਪ੍ਰਬੀਨ ਧੰਨਤਰ ਸਨ।

ਆਪ ਜੀ ਨੇ ਆਪਣੇ ਕਾਲ ਵਿਚ ਉੱਚ ਦਰਜੇ ਦੀਆਂ ਸਾਹਿਤਕ ਰਚਨਾਵਾਂ ਰਚੀਆਂ। ਰਚਨਾਵਾਂ ਵਿਚ ਅੱਤ ਦਰਜੇ ਦੀ ਦਰਜਾਬੰਦੀ, ਅਲੰਕਾਰਾਂ ਅਤੇ ਬਿੰਬਾਂ ਦੀ ਵਰਤੋਂ ਹੈ। ਆਪ ਜੀ ਦੀ ਸੋਚ ਅਵਿਰਕੂ, ਨਿਰਭੈ ਅਤੇ ਨਿਰਵੈਰ ਹੋਣ ਕਰਕੇ ਸਮੁੰਦਰ ਦੀ ਹਿੱਕ ਵਾਂਗ ਖੁਲ੍ਹੀ ਡੁਲ੍ਹੀ ਅਤੇ ਵਿਸ਼ਾਲ ਹੈ। ਆਪ ਜੀ ਦੇ ਕਵੀ, ਸਾਹਿਤਕਾਰ ਅਤੇ ਵਿਦਵਾਨ ਹੋਣ ਕਰਕੇ 'ਅਕਾਲ ਉਸਤਤ' ਕਮਾਲ ਦੀ ਰਚਨਾ ਹੈ। ਸਰਬ-ਕਲਾ ਸਮਰਥ ਮਾਲਕ ਦੀ ਉਸਤਤ ਕਮਾਲ ਦੇ ਬਿੰਬਾਂ ਅਤੇ ਅਲੰਕਾਰਾਂ ਵਿਚ ਬੰਨੀ ਹੋਈ ਹੈ। ਨਾਲ ਹੀ ਮਨੁੱਖ ਨੂੰ ਸਦਾਚਾਰੀ ਬਣਨ, ਭਰਮਾਂ ਵਹਿਮਾਂ 'ਚੋਂ ਬਾਹਰ ਕੱਢਣ ਦਾ ਮਾਰਗ ਦਰਸ਼ਨ ਵੀ ਕੀਤਾ ਹੈ। ਅਤੇ ਕੇਵਲ ਇਕ ਪ੍ਰਮਾਤਮਾ ਵਿਚ ਵਿਸ਼ਵਾਸ ਦਾ ਧਾਰਨੀ ਹੋਣ ਲਈ ਜੀਵ ਆਤਮਾ ਨੂੰ ਸੁਚੇਤ ਵੀ ਕੀਤਾ ਹੈ। ਜਿਵੇਂ ਗੁਰੂ ਘਰ ਦੀ ਬਾਣੀ ਦਾ ਹੋਕਾ ਪ੍ਰਮੇਸ਼ਰ ਦਾ ਧਿਆਨ ਧਰ ਕੇ ਇਕ ਚਿਤ ਹੋ ਕੇ ਲੀਨ ਹੋਣ ਦਾ ਸਿਧਾਂਤ ਹੈ ਆਪ ਜੀ ਨੇ ਵੀ ਉਸੇ ਸਿਧਾਂਤ ਦੀ ਡੱਟ ਕੇ ਪ੍ਰੋੜਤਾ ਕੀਤੀ ਹੈ।

ਏਕ ਚਿਤ ਜਿਹ ਇਕ ਛਿਨ ਧਯਾਯੋ।
ਕਾਲ ਫਾਸ ਕੇ ਬੀਚ ਨ ਆਯੋ।

ਮਨੁੱਖ ਨੂੰ ਸਹਿਜ ਮਾਰਗ ਦੇ ਸਿਧਾਂਤ ਤੇ ਚਲਦਿਆਂ ਆਪਣੀ ਬਿਖਰੀ ਚੇਤਨਾ ਨੂੰ ਇਕਾਗਰ ਕਰਕੇ ਭਾਵੇਂ ਇਕ ਛਿਨ ਲਈ ਉਸ ਪ੍ਰਮਾਤਮਾ ਨਾਲ ਜੋੜ ਲਈ ਜਾਵੇ ਤਾਂ ਉਹ ਜੀਵ ਆਤਮਾ ਜਨਮ ਮਰਨ ਦੇ ਕੁਚਕਰ ਤੋਂ ਮੁਕਤ ਹੋ ਸਕਦੀ ਹੈ। ਨਾਲ ਹੀ ਆਪ ਜੀ ਨੇ ਸਹੀ ਜੀਵਨ ਉਦੇਸ਼ ਬਾਰੇ ਜੀਵਨ ਜੀਣ ਦਾ ਸਿਧਾਂਤ ਬਾਕੀ ਰਹਿਬਰਾ ਵਾਂਗ ਹੀ ਦਿੱਤਾ ਹੈ ਅਤੇ ਕਰਮ ਕਾਂਡਾਂ ਤੋਂ ਮਨੁੱਖ ਨੂੰ ਸੁਚੇਤ ਕੀਤਾ ਹੈ।

ਤਵ ਪ੍ਰਸਾਦਿ॥ ਕਬਿੱਤ॥
ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ
ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈ
ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ
ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ।

ਗੁਰੂ ਸਾਹਿਬ ਨੇ ਅਡੰਬਰਾਂ ਬਾਰੇ ਬੜਾ ਖੁੱਲ੍ਹ ਕੇ ਦ੍ਰਿਸ਼ਟੀਕੋਣ ਦਿੱਤਾ ਹੈ। ਜਿਵੇਂ ਸੂਰ ਮੈਲ 'ਚ ਲਿਬੜਿਆ ਰਹਿੰਦਾ ਹੈ, ਮੈਲ ਖਾਂਦਾ ਹੈ, ਹਾਥੀ ਨੂੰ ਸੁਆਹ ਮਲ ਕੇ ਬਜ਼ਾਰਾਂ 'ਚ ਮੰਗਣ ਲਈ ਫਿਰਦੇ ਹਨ, ਬਿਜੂ ਮਸਾਣਾਂ 'ਚ ਰਹਿੰਦਾ ਹੈ। ਇਸ ਤਰ੍ਹਾਂ ਭੇਖੀ ਜੇ ਸੁਆਹ ਮਲ੍ਹ ਕੇ ਕਹੇ ਕਿ ਉਹ ਪ੍ਰਮਾਤਮਾ ਨੂੰ ਪ੍ਰਾਪਤ ਕਰ ਲਵੇਗਾ। ਕਦੀ ਨਹੀਂ ਪ੍ਰਾਪਤ ਕਰ ਸਕਦਾ ਸਗੋਂ ਉਹ ਪ੍ਰਮਾਤਮਾ ਨੂੰ ਭਾਉਂਦਾ ਵੀ ਨਹੀਂ। ਗੁਰੂ ਸਾਹਿਬ ਕਹਿੰਦੇ ਹਨ ਕਿ ਹਾਥੀ, ਸੂਰ ਤੇ ਬਿਜੂ ਪਹਿਲਾਂ ਮੁਕਤ ਹੋਣੇ ਚਾਹੀਦੇ ਹਨ ਪਰ ਇੰਜ ਹੁੰਦਾ ਨਹੀਂ। ਉੱਲੂ ਮੱਠ 'ਚ ਰਹਿੰਦਾ ਹੈ, ਹਿਰਨ ਉਦਾਸ ਹੋ ਕੇ ਭੱਜੇ ਫਿਰਦੇ ਹਨ। ਤਰਵਰ (ਰੁੱਖ) ਸਦਾ ਚੁੱਪ ਅਡੋਲ ਇਕ ਲੱਤ ਦੇ ਭਾਰ ਖੜੇ ਰਹਿੰਦੇ ਹਨ ਅੰਤ ਸੁੱਕ ਕੇ ਮਰ ਜਾਂਦੇ ਹਨ। ਤਾਂ ਇਨ੍ਹਾਂ ਨੂੰ ਰੱਬ ਪਹਿਲਾਂ ਮਿਲ ਜਾਣਾ ਚਾਹੀਦਾ ਸੀ। ਪੂਰੇ ਸ਼ਬਦ 'ਚ ਗੁਰੂ ਸਾਹਿਬ ਹੋਰ ਵੀ ਭੇਖੀਆਂ ਬਾਰੇ ਮਿਸਾਲਾਂ ਦਿੱਤੀਆਂ ਹਨ। ਜੇਕਰ ਕਾਮ ਵੱਸ ਕਰਕੇ ਪ੍ਰਮਾਤਮਾ ਮਿਲਦਾ ਹੋਵੇ ਤਾਂ ਹਿਜੜੇ ਦਾ ਪਹਿਲਾ ਹੱਕ ਸੀ। ਜੇਕਰ ਨੰਗੇ ਪੈਰੀਂ ਫਿਰਿਆਂ ਮਿਲਦਾ ਹੋਵੇ ਤਾਂ ਬਾਂਦਰ ਨੂੰ ਪਹਿਲਾਂ ਮਿਲਣਾ ਚਾਹੀਦਾ ਸੀ। ਇਕ ਨੂੰ ਪਾਉਣ ਲਈ ਉਸਦੇ ਗਿਆਨ ਤੋਂ ਬਿਨਾਂ ਸਭ ਵਿਅਰਥ ਹੈ।

ਗੁਰੂ ਸਾਹਿਬ ਨੇ ਆਪਣੇ ਕਬਿੱਤ ਵਿਚ ਜਾਤਾਂ ਪਾਤਾਂ ਦਾ ਖੁੱਲ੍ਹ ਕੇ ਖੰਡਨ ਕੀਤਾ ਹੈ

ਹਿੰਦੂ ਅਉ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ

ਮਹਾਨ ਦਾਰਸ਼ਨਿਕ ਹੋਣ ਨਾਤੇ ਹੋਰ ਧਰਮਾਂ ਦੀ ਡੂੰਘੀ ਖੋਜ ਲਈ ਗੁਰੂ ਕੀ ਕਾਸ਼ੀ 'ਦਮਦਮਾ ਸਾਹਿਬ' ਵਿਚ ਖੋਜ

ਕੇਂਦਰ ਖੋਲ੍ਹ ਦਿੱਤਾ। ਇਸੇ ਲਈ ਦਮਦਮਾ ਸਾਹਿਬ ਖੋਜੀ ਲਿਖਾਰੀਆਂ ਤੇ ਗਿਆਨੀਆਂ ਲਈ ਧਾਰਮਕ ਟਕਸਾਲ ਹੈ। ਆਪ ਜੀ ਦੇ ਦਰਬਾਰ ਵਿਚ ੫੨ ਕਵੀ ਪੱਕੇ ਤੌਰ ਤੇ ਰਹਿੰਦੇ ਸਨ। ਭਾਈ ਨੰਦ ਲਾਲ ਜੀ ਆਪ ਜੀ ਦੇ ਦਰਬਾਰ ਦੇ ਸਿਰਮੌਰ ਕਵੀਆਂ 'ਚੋਂ ਇਕ ਸਨ। ਕਈ ਖੋਜੀ ਇਤਿਹਾਸਕਾਰ ਦੱਸਦੇ ਹਨ ਕਿ ਔਰੰਗਜ਼ੇਬ ਦੀ ਲੜਕੀ ਜ਼ੇਬੁਲਨਿਸਾ ਨੇ ਹੀ ਭਾਈ ਨੰਦ ਲਾਲ ਜੀ ਨੂੰ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਭੇਜਿਆ ਸੀ। ਭਾਈ ਨੰਦ ਲਾਲ ਜੀ ਨੇ 'ਬੰਦਗੀਨਾਮਾ' ਪੁਸਤਕ ਆਪ ਜੀ ਨੂੰ ਭੇਟ ਕੀਤੀ ਤਾਂ ਸਾਹਿਬੇ ਕਮਾਲ ਨੇ ਸੁਣ ਕੇ ਫ਼ਰਮਾਇਆ, "ਭਾਈ ਸਾਹਿਬ, ਏਨੀ ਉੱਚੀ ਰਚਨਾ ਤਾਂ ਮਨੁੱਖ ਦਾ ਜੀਵਨ ਬਦਲ ਕੇ ਨਵੀਂ ਜ਼ਿੰਦਗੀ ਦਿੰਦੀ ਹੈ। ਇਹ ਰਚਨਾ ਬੰਦਗੀਨਾਮਾ ਨਹੀਂ ਬਲਕਿ ਜ਼ਿੰਦਗੀਨਾਮਾ ਹੈ। ਭਾਵ ਗੁਰੂ ਸਾਹਿਬ 'ਚ ਹਰ ਗੱਲ ਨੂੰ ਪਰਖਣ ਦੀ ਪੂਰੀ ਪੂਰੀ ਸਾਧਨਾ ਸੀ।

ਇਕ ਲਿਖਾਰੀ ਹੋਣ ਦੇ ਨਾਲ ਨਾਲ ਆਪ ਸੰਗੀਤ ਪ੍ਰੇਮੀ ਵੀ ਸਨ। ਨਵੀਆਂ ਆ ਰਹੀਆਂ ਖੋਜਾਂ ਤੋਂ ਪਤਾ ਚਲਦਾ ਹੈ ਆਪ ਬਹੁਤ ਵਧੀਆ ਸੰਗੀਤਕਾਰ ਵੀ ਸਨ।

ਆਪ ਜੀ ਨੇ ਪ੍ਰਮਾਤਮਾ ਨੂੰ ਆਪਣਾ ਪਿਆਰਾ ਮਿੱਤਰ ਕਿਹਾ। "ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।" ਮੁਹੱਬਤ ਅੰਦਰ ਉਸਦੀ ਪ੍ਰੀਤ ਤੇ ਰੀਤ ਨੂੰ ਸਵੀਕਾਰਿਆ ਹੈ। ਇਸ ਪੂਰੇ ਸ਼ਬਦ ਅੰਦਰ ਆਪਣੀ ਰੂਹ ਨੂੰ ਉਸਦੇ ਇਸ਼ਕ 'ਚ ਰੰਗਿਆ ਹੈ ਤੇ ਉਸ ਤੋਂ ਬਗੈਰ ਕਸਾਈ ਦੇ ਤਸ਼ਦਦ ਤੁਲ ਜ਼ਿੰਦਗੀ ਦੇ ਸੁਵਾਸਾ ਨੂੰ ਦੱਸਿਆ ਹੈ।

ਗੁਰੂ ਜੀ ਦਾ ਔਰਤ ਪ੍ਰਤੀ ਸਤਿਕਾਰ ਔਰੰਗਜ਼ੇਬ ਦੀ ਲੜਕੀ ਜ਼ੇਬੁਲਨਿਸਾ ਦੇ ਵਰਤਾਂਤ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੁੰਦਾ ਹੈ। ਜ਼ੇਬੁਲਨਿਸਾ ਆਪ ਵੀ ਉੱਚਕੋਟੀ ਦੀ ਕਵਿਤਰੀ ਸੀ। ਗੁਰੂ ਜੀ ਨੇ ਆਪਣੀ ਇਕ ਮਿਹਰ ਦੀ ਨਿਗ੍ਹਾ ਨਾਲ ਉਸਨੂੰ ਫੱਕਰ ਬਣਾ ਦਿੱਤਾ ਸੀ। ਗੁਰੂ ਜੀ ਨੇ ਸ਼ਾਹੀ ਲਿਬਾਸ ਬੇਟੀ ਤੋਂ ਪੁੱਛਿਆ, 'ਬੇਟੀ ਤੂੰ ਕੌਣ ਹੈ"

ਜ਼ੇਬੁਲਨਿਸਾ ਨੇ ਜੁਵਾਬ ਦਿੱਤਾ-
ਦੁਖਤਰੇ ਸ਼ਾਹ ਹਮ
ਰੂ ਬ ਫ਼ਕਰ ਦਾਰਮ
ਜ਼ੇਬੋਜ਼ੀਨਮ, ਬਸ ਹਮੀਨਮ-ਬਸ ਹਮੀਨਮ
ਨਾਮੇ ਮਨ ਜ਼ੇਬੁਲਨਿਸਾ ਮਨ

ਮੈਂ ਬਾਦਸ਼ਾਹ ਦੀ ਲੜਕੀ ਹਾਂ ਪਰ ਮੇਰੀ ਰੂਹ ਫਕੀਰਾਂ ਦੀ ਹੈ। ਬੇਸ਼ਕ ਮੈਂ ਸ਼ਾਹੀ ਲਿਬਾਸ 'ਚ ਹਾਂ, ਬਸ ਏਥੋਂ ਤੱਕ ਹੱਦ ਹੈ। ਮੇਰਾ ਰੂਹ ਅਤੇ ਪਹਿਰਾਵੇ ਦਾ ਕੋਈ ਸਬੰਧ ਨਹੀਂ। ਮੇਰਾ ਨਾਂ ਜ਼ੇਬੁਲਨਿਸਾ ਹੈ। ਤੁਹਾਨੂੰ ਯਾਦ ਹੋਵੇਗਾ ਗੁਰੂ ਸਾਹਿਬ ਨੇ ਜ਼ੇਬੁਲਨਿਸਾ ਨੂੰ ਆਪ ਜੰਗਲ ਪਾਰ ਕਰਵਾਇਆ ਸੀ ਤਾਂ ਕੇ ਕੋਈ ਸਿੱਖ ਸਿਪਾਹੀ ਉਸ ਤੇ ਵਾਰ ਨਾ ਕਰ ਦੇਵੇ। ਇਕ ਔਰਤ ਦੀ ਆਪ ਰਾਖੀ ਕੀਤੀ।

ਇਕ ਉੱਚ ਕੋਟੀ ਦੇ ਸ਼ਾਇਰ ਹੋਣ ਦੇ ਨਾਲ ਨਾਲ ਆਪ ਯੋਧੇ ਜਰਨੈਲ ਵੀ ਸਨ। ਆਪ ਜੀ ਦੇ ਦੋ ਸਮਕਾਲੀ ਮੁਗਲ ਬਾਦਸ਼ਾਹ ਹੋਏ ਹਨ। ਔਰੰਗਜ਼ੇਬ ਅਤੇ ਬਹਾਦਰਸ਼ਾਹ। ਹਿੰਦੂ ਰਾਜਿਆਂ ਨਾਲ ਲੜਾਈਆਂ ਤੇ ਰਾਜਸੀ ਸਬੰਧਾਂ ਬਾਰੇ ਵੀ ਜ਼ਿਕਰ ਮਿਲਦਾ ਹੈ। ਜ਼ੁਲਮ ਵਿਰੁੱਧ ਖੜੇ ਹੋਣ ਦਾ ਸਿਧਾਂਤ ਦੇ ਕੇ ਸਿੱਖਾਂ ਨੂੰ ਜੀਣ ਦਾ ਮਾਰਗ ਦਰਸ਼ਨ ਦਿੱਤਾ ਜੋ ਫਾਰਸੀ ਦੇ ਇਸ ਸ਼ੇਅਰ ਤੋਂ ਝਲਕਦਾ ਹੈ।

ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ

ਜਦੋਂ ਸ਼ਾਂਤੀ ਦੇ ਸਾਰੇ ਉਪਾਅ ਅਸਫਲ ਹੋ ਜਾਣ ਤਾਂ ਤਲਵਾਰ ਚੁੱਕਣੀ ਸਾਰੇ ਪੱਖਾਂ ਤੋਂ ਉਚਿਤ ਹੈ। ਗੁਰੂ ਜੀ ਨੇ ਜ਼ੁਲਮ ਵਿਰੁੱਧ ਤਲਵਾਰ ਉਠਾਈ ਕਿਸੇ ਕੌਮ ਜਾਂ ਫਿਰਕੇ ਵਿਰੁੱਧ ਨਹੀਂ। ਨਾ ਕਿਸੇ ਵਿਸ਼ੇਸ਼ ਦੇਸ਼ ਲਈ ਲੜਾਈ ਕੀਤੀ ਅਤੇ ਨ ਕੋਈ ਰਾਜ ਸਥਾਪਤ ਕੀਤਾ। ਆਪ ਦੁੱਖੀਆਂ ਅਤੇ ਗਰੀਬਾਂ ਦੇ ਮਸੀਹਾ ਸਨ। ਆਪ ਦੁੱਖੀਆਂ ਅਤੇ ਗਰੀਬਾਂ ਨਾਲ ਖੜੇ। ਜੰਗ ਵਿਚ ਫੱਟੜ ਹੋਏ ਦੁਸ਼ਮਣਾਂ ਨੂੰ ਭਾਈ ਘਨ੍ਹਈਆ ਜੀ ਦਾ ਪਾਣੀ ਪਿਲਾਉਣਾ ਅਤੇ ਗੁਰੂ ਜੀ ਵਲੋਂ ਮਰਹਮ ਕਰਨ ਦੀ ਸਿੱਖਿਆ ਦੇਣਾ ਦੱਸਦੀ ਹੈ ਕਿ ਆਪ ਕਿੰਨੇ ਨਿਰਵੈਰ ਤੇ ਉਦਾਰ ਚਿੱਤ ਸਨ। ਇਸੇ ਲਈ ਭਾਈ ਨੰਦਲਾਲ ਜੀ ਨੇ ਗਰੀਬਾਂ ਦਾ ਮਸੀਹਾ ਯਾਨੀ ਬਕੇਸਾਂ ਦਾ ਯਾਰ ਲਿਖਿਆ ਹੈ।

ਆਪ ਜੰਗ ਜਾਂ ਸਮਾਜ ਸੇਵਾ ਵਿਚ ਆਪਣੀ ਜਿੱਤ ਲਈ ਉਸ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਨ। ਇਹ ਉਨ੍ਹਾਂ ਦਾ ਪਰਮਾਤਮਾ ਅੱਗੇ ਸਮਰਪਿਤ ਹੋਣ ਦਾ ਸਾਕਸ਼ੀ ਹੈ। ਹਉਮੈ ਦਾ ਪਰ ਤਿਆਗ ਹੈ।

ਹਮਾਰੀ ਕਰੋ ਹਾਥ ਦੈ ਰੱਛਾ॥
ਪੂਰਨ ਹੋਇ ਚਿਤ ਕੀ ਇਛਾ॥
ਜਾਂ
ਹਮਰੇ ਦੁਸ਼ਟ ਸਭੈ ਤੁਮ ਘਾਵਹੁ
ਆਪ ਹਾਥ ਦੈ ਮੋਹਿ ਬਚਾਵਹੁ

ਦੂਜਿਆਂ ਦੇ ਦੁੱਖ 'ਚ ਸ਼ਰੀਕ ਹੋਣਾ ਮਜ਼ਲੂਮਾ ਨਾਲ ਖੜਨਾ ਦੱਸਦਾ ਹੈ ਉਹ ਵਾਕਿਆ ਹੀ ਬੇਕਸਾਂ ਯਾਨੀ ਨਿਆਸਰਿਆ ਦਾ ਆਸਰਾ ਸੀ। ਜਿਸਨੇ ਨਵੀਂ ਰੂਹ ਆਮ ਮਜ਼ਲੂਮ 'ਚ ਭਰ ਕੇ ਗੈਰਤਮੰਦ ਅਹਿਸਾਸ ਦਾ ਧਾਰਨੀ ਬਣਾ ਦਿੱਤਾ। ਇਹ ਇਕ ਲਾਸਾਨੀ ਮਿਸਾਲ ਹੈ। ਸਚਮੁੱਚ ਇਕ ਲਾਸਾਨੀ ਸ਼ਖਸੀਅਤ ਬੇਕਸਾਂ ਦੀ ਧਿਰ ਬਣ ਕੇ ਨਵੀਂ ਗੈਰਤ ਦੀ ਜ਼ਿੰਦਗੀ ਦੇਣ ਵਾਲਾ ਰਹਿਬਰ। ਮੇਰਾ ਸਲਾਮ ਹੈ ਇਸ ਬੇਕਸਾਂ ਦੇ ਯਾਰ ਨੂੰ।

੯੯੧੫੮-੧੨੧੨੨

# ਕੌਮੀ ਅਜ਼ਾਦੀ ਦੇ ਅੰਦੋਲਨ ਵਿਚ ਨਾਮਧਾਰੀ ਲਹਿਰ ਦਾ ਇਤਿਹਾਸਕ ਯੋਗਦਾਨ

*—ਡਾ. ਤਾਰਾ ਸਿੰਘ ਸੰਧੂ*

ਨਾਮਧਾਰੀ ਲਹਿਰ ੧੫੦ ਸਾਲਾ ਸ਼ਾਨਾ-ਮੱਤੇ ਇਤਿਹਾਸ ਦੇ ਸ਼ਤਾਬਦੀ ਸਮਾਰੋਹ ਭਾਰਤ ਅਤੇ ਬਿਦੇਸ਼ਾਂ ਵਿਚ ਪਿਛਲੇ ਸਾਲਾਂ ਵਿਚ ਜਦੋਂ ਸਫਲਤਾਪੂਰਬਕ ਮਨਾਏ ਗਏ ਤਾਂ ਪੰਜਾਬੀਆਂ ਤੇ ਭਾਰਤਵਾਸੀਆਂ ਨੇ ਆਪਣੇ ਇਸ ਮਹਾਨ ਵਿਰਸੇ ਨੂੰ ਪਛਾਨਣ ਦਾ ਉਪਰਾਲਾ ਕੀਤਾ। ਇਸ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪਾਰਲੀਮੈਂਟ ਵਿਚ ਲਾ ਕੇ "ਦੇਰ ਆਏ ਦਰੁਸਤ ਆਏ" ਦੀ ਕਹਾਵਤ ਤੇ ਕੇਂਦਰ ਸਰਕਾਰ ਨੇ ਫੁੱਲ ਚੜ੍ਹਾ ਦਿੱਤੇ। ਪੰਜਾਬ ਸਰਕਾਰ ਨੇ ਕਈ ਸਮਾਗਮ ਕਰਕੇ ਇਸ ਮਹਾਨ ਲਹਿਰ ਦੇ ਯੋਗਦਾਨ ਵੱਲ ਧਿਆਨ ਦਿਵਾਉਣ ਦਾ ਯਤਨ ਕੀਤਾ। ਇਸ ਲਹਿਰ ਦੇ ਇਤਿਹਾਸਕ ਅਤੇ ਮਹਾਨ ਯੋਗਦਾਨ ਦੇ ਮੁਕਾਬਲੇ ਤੇ ਅਜੇ ਵੀ ਇਸਦਾ ਬਾਹਰ ਮੁੱਖੀ ਮੁਲੰਕਣ ਨਹੀਂ ਹੋਇਆ ਜਿਸਦੀ ਇਹ ਲਹਿਰ ਹੱਕਦਾਰ ਹੈ। ਇਸਦਾ ਪ੍ਰਮੁੱਖ ਕਾਰਨ ਹੈ ਕਿ ਇਸਦੇ ਇਤਿਹਾਸਕ ਮਹੱਤਵ ਦੀ ਥਾਹ ਇਤਿਹਾਸਕਾਰਾਂ ਵਲੋਂ ਨਹੀਂ ਪਾਈ ਜਾ ਸਕੀ ਅਤੇ ਇਸਨੂੰ ਸਿੱਖਾਂ ਦੇ ਇਕ ਨਿਵੇਕਲੇ ਫਿਰਕੇ ਤੱਕ ਸੀਮਤ ਕਰਕੇ ਰੱਖ ਦਿੱਤਾ ਗਿਆ। ਨਾਮਧਾਰੀ ਲਹਿਰ ਜੇਕਰ ਨਿਰੋਲ ਧਾਰਮਿਕ ਪੁਨਰ-ਸੁਰਜੀਤੀ ਜਾਂ ਸਮਾਜਿਕ ਸੁਧਾਰ ਦੀ ਲਹਿਰ ਹੁੰਦੀ ਤਾਂ (੧੮੬੦ ਤੋਂ ੧੮੭੨ ਤੱਕ ਦੇ ਮੁੱਖ ਸਰਗਰਮੀ ਦੇ ਸੀਮਤ ਸਮੇਂ ਵਿਚ) ਬਰਤਾਨਵੀ ਸਾਮਰਾਜ ਵਲੋਂ ਇਹਨੂੰ ਕੁੱਚਲਣ ਲਈ ਵਿਖਾਈ ਕਾਹਲ ਅਤੇ ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨੀ ਵਿਚ ਭੇਜਣ ਦੀ ਤੱਤਪਰਤਾ ਦੱਸਦੀ ਹੈ ਕਿ ਇਸ ਨਾਮਧਾਰੀ ਲਹਿਰ ਨੇ ਬਰਤਾਨਵੀ ਸਾਮਰਾਜ ਦੀਆਂ ਧੁਰ ਤੱਕ ਚੂਲਾਂ ਹਿਲਾ ਦਿੱਤੀਆਂ ਸਨ।

ਯੂਰਪ ਨੇ 'ਸਟੇਟ' ਨੂੰ ਪਹਿਲਾਂ ਪੈਦਾ ਕੀਤਾ ਅਤੇ ਸਭਿਅਤਾ, ਸਮਾਜ ਤੇ ਸਭਿਆਚਾਰ ਨੂੰ ਉਸਦੇ ਹਿੱਤਾਂ ਅਨੁਸਾਰ ਢਾਲਣ ਦੀ ਪ੍ਰਕ੍ਰਿਆ ਅਮਲ ਵਿਚ ਲਿਆਂਦੀ ਜਦੋਂ ਕਿ ਭਾਰਤ ਵਿਚ ਸਭਿਅਤਾ, ਸਭਿਆਚਾਰ, ਸਮਾਜ ਪਹਿਲਾਂ ਸਥਾਪਿਤ ਹੋਇਆ ਅਤੇ 'ਸਟੇਟ' ਇਹਦੇ ਅਨੁਕੂਲ ਕੰਮ ਕਰਨ ਲੱਗਾ। ਇਹ ਹੀ ਕਾਰਨ ਹੈ ਕਿ ਭਾਰਤੀ ਸਮਾਜ ਵਿਚ ਲੰਬਾ ਸਮਾਂ ਰਾਜ ਧਰਮ ਦੇ ਪ੍ਰਭਾਵ ਥੱਲੇ ਕੰਮ ਕਰਦਾ ਰਿਹੇ ਹੈ। ਇਸ ਖਿੱਤੇ ਵਿਚ ਪੈਦਾ ਹੋਏ ਨਵੇਂ ਧਰਮ ਸਿੱਖ ਧਰਮ ਨੇ ਕਿਰਤ ਦੀ ਵਡਿੱਤਣ, ਸੰਗਤ ਤੇ ਪੰਗਤ, ਲੰਗਰ ਦੀ ਪ੍ਰਥਾ, ਸਰਬੱਤ ਦਾ ਭਲਾ, ਜਾਤ-ਪਾਤ ਨੂੰ ਅਣਗੌਲੇ ਕਰਨਾ, ਔਰਤ ਦਾ ਸਤਿਕਾਰ, ਪੰਜ ਪਿਆਰਿਆਂ ਦਾ ਸੰਕਲਪ ਆਦਿ ਵਿਲੱਖਣਤਾਵਾਂ ਨੇ ਦੱਬੇ ਕੁਚਲੇ ਤੇ ਮਿਹਨਤੀ ਲੋਕਾਂ ਅਤੇ ਸਰਹੱਦੀ ਖਿੱਤੇ ਵਿਚ ਵਿਲੱਖਣ ਸਥਾਨ ਬਣਾ ਲਿਆ, ਆਪਣੇ ਇਤਿਹਾਸ ਵਿਚ ਲੰਬਾ ਸਮਾਂ ਵੱਖ-ਵੱਖ ਸਮਿਆਂ ਦੇ ਹਾਕਮਾਂ ਦੇ ਜ਼ੁਲਮ ਸਹਿੰਦਾ, ਕੁਰਬਾਨੀਆਂ ਦਿੰਦਾ ਮਿਸਲਾਂ ਦੇ ਸਮੇਂ ਰਾਜ ਕਰਨ ਵਾਲੇ ਧਰਮ ਵਿਚ ਤਬਦੀਲ ਹੋਣਾ ਸ਼ੁਰੂ ਹੋ ਗਿਆ ਜਿਸਦਾ ਸੱਭ ਤੋਂ ਵੱਡਾ ਭਰਮ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ "ਸਿੱਖ" ਬਣ ਕੇ ਉੱਭਰਿਆ ਜਦੋਂ ਕਿ ਇਹ ਆਪਣੇ ਸਾਰ-ਤੱਤ ਵਜੋਂ ਇਕ "ਪੰਜਾਬੀ ਰਾਜ" ਸੀ ਜੋ ਅਚੇਤ ਤੌਰ ਤੇ ਆਮ ਪੰਜਾਬੀ ਤੇ ਖਾਸ ਕਰ ਸਿੱਖਾਂ ਨੂੰ 'ਆਪਣ ਰਾਜ' ਜਾਂ "ਸਿੱਖ-ਰਾਜ" ਹੋਣ ਦਾ ਸਕੂਨ ਦਿੰਦਾ ਸੀ। ਪਰੰਤੂ ਧਾਰਮਿਕ ਤੌਰ ਤੇ ਚੇਤੰਨ ਵਿਅਕਤੀ, ਮਹਾਂਪੁਰਸ਼ ਸਿੱਖ ਧਰਮ ਵਿਚ ਆ ਰਹੀ ਅਧੋਗਤੀ ਨੂੰ ਤੀਖਣ ਰੂਪ ਵਿਚ ਅਨੁਭਵ ਕਰ ਰਹੇ ਸਨ।

ਬਾਬਾ ਬਾਲਕ ਸਿੰਘ ਜੀ ਦੇ ਸਮਿਆਂ ਵਿਚ ਨਾਮਧਾਰੀ ਲਹਿਰ ਦਾ ਮਨੋਰਥ ਸਿੱਖ ਧਰਮ ਵਿਚ ਪੁਨਰ-ਸੁਰਜੀਤੀ ਦੀ ਲਹਿਰ ਵਰਗਾ ਧਾਰਮਿਕ ਸੁਧਾਰ ਦੀ ਲਹਿਰ ਦਾ ਰੂਪ ਨਜ਼ਰ ਆਉਂਦਾ ਹੈ। ਜਦੋਂ ਬਾਬਾ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣਾ ਜਾਨ-ਨਸ਼ੀਨ ਬਣਾਇਆ ਤਾਂ ਇਸ ਸੰਸਥਾ ਦਾ ਮੁੱਖ ਕੇਂਦਰ ਹਜ਼ਰੋ ਤੋਂ ਬਦਲ ਕੇ ਭੈਣੀ ਸਾਹਿਬ ਆ ਗਿਆ। ਇਸ ਲਹਿਰ ਦੇ ਰੋਲ ਨੂੰ ਸਮਝਣ ਲਈ ਅੰਗਰੇਜ਼ਾਂ ਦੀਆਂ ਨੀਤੀਆਂ ਨੂੰ ਸਮਝਣ ਦੀ ਸਖਤ ਜ਼ਰੂਰਤ ਹੈ। ੫ ਨਵੰਬਰ ੧੮੩੪ ਨੂੰ ਅੰਗਰੇਜ਼ਾਂ ਨੇ ਲੁਧਿਆਣਾ ਵਿਖੇ ਪਹਿਲਾ ਕ੍ਰਿਸਚੀਅਨ ਮਿਸ਼ਨ ਸੈਂਟਰ ਖੋਲ ਦਿੱਤਾ। ਜਾਨ ਕੇਰੀ ਇਹਦੇ ਮੁੱਖੀ ਬਣਾਏ ਗਏ। ਅੰਗਰੇਜ਼ ਧਾਰਮਿਕ ਤੌਰ ਤੇ ਵੀ ਗ਼ਲਬਾ ਪਾਉਣਾ ਚਾਹੁੰਦੇ ਸਨ। ਲਾਹੌਰ ਤੋਂ ਨਿਕਲਣ ਵਾਲਾ ਅਖ਼ਬਾਰ "ਖਾਲਸਾ ਅਖਬਾਰ" ਲਿਖਦਾ ਹੈ ਕਿ "ਇਸਾਈ ਧਰਮ ਦਿਨ ਦੂੱਗਣੀ ਤੇ ਰਾਤ ਚੌਗਣੀ ਤਰੱਕੀ ਕਰਦਾ ਹੋਇਆ ਫੈਲਦਾ ਜਾ ਰਿਹਾ ਹੈ। ਅਗਲੇ ੨੫ ਸਾਲਾਂ ਵਿਚ ਮਾਝੇ ਦਾ ੧/੩ ਹਿੱਸਾ ਈਸਾਈ ਹੋ ਜਾਵੇਗਾ ਅਤੇ ਮਾਲਵੇ ਦਾ ਭਵਿੱਖ ਵੀ ਏਸੇ ਤਰ੍ਹਾਂ ਨਜ਼ਰ ਆਉਂਦਾ ਹੈ। ਜਿਵੇਂ ਕਿ ਅਸੀਂ ਦੇਸ਼ ਵਿਚ ਬੁੱਧ ਦੇ ਬੁੱਤ ਤਾਂ ਵੇਖਦੇ ਹਾਂ, ਪਰ ਕਿਸੇ ਬੋਧੀ ਨੂੰ ਨਹੀਂ ਵੇਖਦੇ। ਇਸੇ ਪ੍ਰਕਾਰ ਸਿੱਖ ਜੋ ਪਗੜੀਆਂ ਅਤੇ ਆਪਣੇ ਦੂਜੇ ਧਾਰਮਿਕ ਚਿੰਨ ਪਹਿਨੇ ਹੋਏ ਇਧਰ ਉਧਰ ਦਿਖਾਈ ਦਿੰਦੇ ਹਨ ਅਜਾਇਬ ਘਰਾਂ ਵਿਚ ਕੇਵਲ ਤਸਵੀਰਾਂ ਵਿਚ ਹੀ ਨਜ਼ਰ ਆਉਣਗੇ।" ਉਪਰੋਕਤ ਪਿਛੋਕੜ ਵਿਚ ਨਾਮਧਾਰੀ ਲਹਿਰ ਦੀ ਅਗਵਾਈ ਸਤਿਗੁਰੂ ਰਾਮ ਸਿੰਘ ਜੀ ਨੇ ਸੰਭਾਲੀ। ਉਹਨਾਂ ਨੇ ਸਿੱਖ ਧਰਮ ਵਿਚ ਆਈਆਂ ਧਾਰਮਿਕ ਕੁਰੀਤੀਆਂ ਨੂੰ ਵੇਖ ਕੇ ਹੀ ਆਪਣੇ ਅਨੁਆਈਆਂ ਨੂੰ ਧਾਰਮਿਕ, ਸਮਾਜਿਕ ਖੇਤਰ ਵਿਚ ਇਸ

ਕਦਰ ਕੱਟੜਤਾ ਨਾਲ ਰਹਿਤ-ਮਰਿਯਾਦਾ ਵਿਚ ਪਰੋਇਆ ਕਿ ਅੱਜ ੨੧ਵੀਂ ਸਦੀ ਵਿਚ ਵੀ ਉਹ ਵੱਖਰੇ ਸਰੂਪ ਵਿਚ ਨਜ਼ਰ ਆਉਂਦੇ ਹਨ। ਇਸ ਧਾਰਮਿਕ ਰਹੁ-ਰੀਤ ਦੀ ਪਾਲਣਾ ਦਾ ਸੰਕੇਤ ਪੰਜਾਬ ਦੀ ਲੋਕ ਧਾਰਮਿਕ ਸਮੱਗਰੀ ਵਿਚੋਂ ਲੋਕ-ਮੁਹਾਵਰੇ ਦੇ ਰੂਪ ਵਿਚ ਸੰਕੇਤ ਮਿਲਦਾ ਹੈ :-

"ਕੂਕੇ ਬੜੇ ਕਸੂਤੇ
ਗੜਵੀ ਨਾ ਦਿੰਦੇ ਨਾਹੁਣ ਨੂੰ"

ਨਾਮਧਾਰੀ ਲਹਿਰ ਦਾ ਦੇਸ਼ ਭਗਤ ਲਹਿਰ ਵਜੋਂ ਉਥਾਨ ਉਸ ਸਮੇਂ ਹੋਇਆ ਜਦੋਂ ੧੮੫੭ ਦਾ ਗ਼ਦਰ ਅਸਫਲ ਹੋ ਚੁੱਕਾ ਸੀ ਅਤੇ ਭਾਰਤ ਦਾ ਆਖਰੀ ਅਜ਼ਾਦ ਹਿੱਸਾ ਪੰਜਾਬ ੧੮੪੯ ਵਿਚ ਮੁਕੰਮਲ ਅੰਗਰੇਜ਼ਾਂ ਦੇ ਅਧੀਨ ਹੋ ਚੁੱਕਾ ਸੀ। ਸਮੁੱਚੇ ਹਿੰਦੋਸਤਾਨ ਅਤੇ ਪੰਜਾਬ ਵਿਚ ਘੋਰ ਨਿਰਾਸ਼ਾ ਦਾ ਆਲਮ ਛਾਇਆ ਹੋਇਆ ਸੀ। ਮੱਧਕਾਲੀਨ ਯੁੱਗ ਦੇ ਪੰਜਾਬ ਦੀ ਥਾਂ ਹੁਣ ਅੰਗਰੇਜ਼ੀ ਰਾਜ ਦੀ ਅਧੀਨਗੀ ਵਾਲਾ ਪੰਜਾਬ ਬਣ ਰਿਹਾ ਸੀ। ਪੰਜਾਬ ਦੀ ਇਹ ਸਿਫਤੀ ਤਬਦੀਲੀ ਨਾਮਧਾਰੀ ਲਹਿਰ ਦੀ ਸਿਫਤੀ ਤਬਦੀਲੀ ਦਾ ਰੂਪ ਲੈ ਰਹੀ ਸੀ। ਕਿਉਂਕਿ ਪਹਿਲੀ ਵਾਰ ਲੀਡਰਸ਼ਿਪ ਜਗੀਰਦਾਰਾਂ, ਰਜਵਾੜਿਆਂ ਤੇ ਧਨੀ ਕਿਸਾਨੀ ਤੇ ਵਪਾਰੀ ਵਰਗ ਦੇ ਹੱਥਾਂ ਵਿਚੋਂ ਨਿਕਲ ਕੇ ਪੇਂਡੂ ਕਾਰੀਗਰ, ਮਿਹਨਤਕਸ਼ ਤੇ ਸਧਾਰਨ ਫੌਜੀਆਂ ਦੇ ਹੱਥਾਂ ਵਿਚ ਆ ਚੁੱਕੀ ਸੀ।

ਇਹ ਹੀ ਕਾਰਨ ਹੈ ਕਿ ਨਾਮਧਾਰੀ ਲਹਿਰ ਦੀ ਬਰਤਾਨਵੀ ਸਾਮਰਾਜ ਪ੍ਰਤੀ ਨਫਰਤ ਅਤੇ ਸਮਝੌਤਾ-ਰਹਿਤ ਨੀਤੀ ਨੇ ਇਸਨੂੰ ਆਰੀਆ ਸਮਾਜ, ਬ੍ਰਹਮੋ ਸਮਾਜ, ਖਾਲਸਾ ਟ੍ਰੈਕਟ ਸੋਸਾਇਟੀ, ਚੀਫ ਖਾਲਸਾ ਦੀਵਾਨ ਅਤੇ ਸਿੰਘ ਸਭਾ ਲਹਿਰ ਵਰਗੀਆਂ ਜਥੇਬੰਦੀਆਂ ਤੇ ਲਹਿਰਾਂ ਤੋਂ ਵੱਖਰਾ ਕਰ ਦਿੱਤਾ ਜਿਹੜੀਆਂ ਪੱਛਮ ਦੀ ਆਧੁਨਿਕਤਾ ਦੀ ਚਕਾ-ਚੌਂਧ ਵਿਚੋਂ ਅੰਗਰੇਜ਼ਾਂ ਦੀ ਸੁਆਮੀ ਭਗਤੀ ਦੇ ਰਾਹ ਤੁਰ ਪਈਆਂ ਸਨ।

ਅੰਗਰੇਜ਼ਾਂ ਦੀ ਸੰਨ ੧੮੭੮ ਦੀ ਰਿਪੋਰਟ ਕਹਿੰਦੀ ਹੈ :

"He is a very dangerous man, the most dangerous man perhaps now in India"

(ਇਹ ਟਿੱਪਣੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਹੈ ਜਦੋਂ ਉਹਨਾਂ ਨੂੰ ਜਲਾਵਤਨ ਕੀਤਿਆਂ ਵੀ ੬ ਸਾਲ ਹੋ ਚੁੱਕੇ ਸਨ ਜਾਂ ਇਕ ਰਿਪੋਰਟ ਅਨੁਸਾਰ "ਕੂਕਾ ਕਦੇ ਅੰਗਰੇਜ਼ ਦਾ ਵਫਾਦਾਰ ਨਹੀਂ ਹੋ ਸਕਦਾ।)

ਬਰਤਾਨਵੀ ਸਾਮਰਾਜ ਦੀ ਚਿੰਤਾ, ਇਸ ਲਹਿਰ ਨੂੰ ਕੁਚਲਣ ਦੀ ਕਾਹਲੀ ਅਤੇ ਇਸਦੇ ਵਧਣ ਫੁੱਲਣ ਤੋਂ ਭੈ ਦਾ ਪ੍ਰਮੁੱਖ ਕਾਰਜ ਹਿੰਦੋਸਤਾਨ ਦੀ ਜੰਗੇ-ਅਜ਼ਾਦੀ ਦੀ ਲਹਿਰ ਵਿਚ "ਮੁਤਬਾਦਲ ਸਟੇਟ" ਬਣਾਉਣ ਦਾ ਉਹ ਇਤਿਹਾਸਕ ਤਜਰਬਾ ਹੈ ਜੋ ਏਸ਼ੀਆ ਦੀ ਧਰਤੀ ਤੇ ਪਹਿਲੀ ਵਾਰ ਹੋਇਆ। ਇਸ ਤੋਂ ਪਹਿਲਾ 'ਜਲਾਵਤਨ ਸਰਕਾਰਾਂ' ਬਣਾਉਣ ਦਾ ਤਜਰਬਾ ਤਾਂ ਇਤਿਹਾਸ ਵਿਚ ਮਿਲਦਾ ਹੈ ਪਰੰਤੂ ਭਾਰਤ ਦੇ ਕੌਮੀ ਅਜ਼ਾਦੀ ਦੇ ਪੂਰੇ ਅੰਦੋਲਨ ਵਿਚ ਅਜਿਹਾ ਤਜਰਬਾ ਕਿਧਰੇ ਨਹੀਂ ਮਿਲਦਾ। ਕਾ. ਸੋਹਣ ਸਿੰਘ ਜੋਸ਼ ਨੇ ਕੂਕਾ ਲਹਿਰ ਦੀ ਇਤਿਹਾਸਕ ਮਹਾਨਤਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ "ਬਾਬਾ ਰਾਮ ਸਿੰਘ ਜੀ ਨੇ ਜਿਹੜੀ ਕੁਰਬਾਨੀ ਪੁੰਜ ਜਥੇਬੰਦੀ ਬਣਾਈ ਉਸ ਦੇ ਤਿੰਨ ਅੰਗ ਰਾਜਸੀ ਤੌਰ ਤੇ ਖਾਸ ਧਿਆਨਯੋਗ ਹਨ- ੧. ਪੰਜਾਬ ਨੂੰ ਜਥੇਬੰਦ ਕਰਨ ਲਈ ਸੂਬਿਆਂ ਦੀ ਕਾਇਮੀ। ੨. ਆਤਮ ਨਿਰਭਰਤਾ ਦਾ ਪ੍ਰੋਗਰਾਮ। ੩. ਸਤਿਗੁਰੂ ਨਾਲ ਨਾਮਧਾਰੀ ਸਿੱਖਾਂ ਵਲੋਂ ਸ਼ਬਦ "ਪਾਤਸ਼ਾਹ" ਜੋੜ ਦੇਣਾ। ਕੌਮੀ ਅਜ਼ਾਦੀ ਦੇ ਅੰਦੋਲਨ ਵਿਚ ਕੂਕਾ ਲਹਿਰ ਦੇ ਯੋਗਦਾਨ ਦੀ ਨਿਸ਼ਾਨਦੇਹੀ ਕਰਨ ਲਈ ਇਸਦੇ ਬਹੁ-ਪੱਖੀ ਪਸਾਰ ਨੂੰ ਸਮਝਣ ਦੀ ਸਖਤ ਜ਼ਰੂਰਤ ਹੈ। ਨਾਮਧਾਰੀ ਲਹਿਰ ਦਾ ਉਭਾਰ ਉਸ ਪੰਜਾਬ ਦੀ ਧਰਤੀ ਤੇ ਹੋਇਆ ਜਿਹੜਾ ਸੱਜਰਾ ਗੁਲਾਮ ਹੋਇਆ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਦੀਆਂ ਅਥਾਹ ਕੁਰਬਾਨੀਆਂ ਨਾਲ ਉਸਾਰਿਆ "ਪੰਜਾਬੀ ਰਾਜ" ਖਤਮ ਹੋ ਚੁੱਕਾ ਸੀ। ਬਰਤਾਨਵੀ ਸਾਮਰਾਜ ਦੇ ਹਰੇਕ ਚਿੰਨ, ਵਸਤ, ਪ੍ਰਸ਼ਾਸਨ, ਨੀਤੀਆਂ ਨੂੰ ਰੱਦ ਕਰਕੇ "ਅਜ਼ਾਦ ਤੇ ਮੁਤਬਾਦਲ ਸਟੇਟ" ਦਾ ਸੰਕਲਪ ਖੜ੍ਹਾ ਕਰਨਾ ਇਕ ਦੂਰ-ਅੰਦੇਸ਼ ਰਾਜਨੀਤਕ ਲਹਿਰ ਦੀ ਵਿਚਾਰਧਾਰਾ ਸੀ ਜਿਸ ਤੋਂ ਅੰਗਰੇਜ਼ ਭੈਭੀਤ ਹੋ ਗਏ। ਇਸ ਤੋਂ ਪਹਿਲਾਂ ਏਸ਼ੀਆ ਵਿਚ ਚੀਨ ਦੇ ਕਵਾਂਗਚੂ ਸੂਬੇ ਵਿਚ "ਬਿਦੇਸ਼ੀ ਵਸਤਾਂ ਦੇ ਬਾਈਕਾਟ" ਦੀ ਇਕ ਸੀਮਤ ਜੇਹੀ ਲਹਿਰ ਦਾ ਜ਼ਿਕਰ ਮਿਲਦਾ ਹੈ। "ਮੁਤਬਾਦਲ ਸਟੇਟ ਬਣਾਉਣ ਅਤੇ ਅੰਗਰੇਜ਼ੀ ਪੈਦਾਵਾਰ ਦੇ ਬਾਈਕਾਟ" ਦੇ ਬੀਜ ਕੌਮੀ ਅਜ਼ਾਦੀ ਦੇ ਅੰਦੋਲਨ ਲਈ ਉਹ ਬਰੂਦ ਸਨ ਜਿਸ ਤੋਂ ਬਰਤਾਨਵੀ ਸਾਮਰਾਜ ਭੈ ਭੀਤ ਹੋ ਗਿਆ। ਏਸੇ ਕਰਕੇ ਉਹਨਾਂ ਨੇ ਨਾਮਧਾਰੀ ਲਹਿਰ ਨੂੰ ਉੱਤਰੀ ਅਮਰੀਕਾ ਦੇ ਬੇਕਿਰਕ ਵਿਰੋਧੀ ਕੂਕਾ ਕਬੀਲੇ ਨਾਲ ਤੁਲਨਾ ਕਰ ਕੇ ਕੂਕਾ ਲਹਿਰ ਦਾ ਨਾਮਕਰਨ ਕੀਤਾ। ਮਹਾਤਮਾ ਗਾਂਧੀ ਨੇ ਕੌਮੀ ਅਜ਼ਾਦੀ ਦੇ ਅੰਦੋਲਨ ਦੀ ਨਾ-ਮਿਲਵਰਤਣ ਲਹਿਰ ਦਾ ਬੀਜ ਕੂਕਾ ਲਹਿਰ ਦੀ ਝੋਲੀ ਵਿਚ ਪਏ ਅਨੇਕਾਂ ਬੀਜਾਂ ਵਿਚੋਂ ਇਕ ਚੁੱਕਿਆ। ਕੌਮੀ ਅਜ਼ਾਦੀ ਦੇ ਅੰਦੋਲਨ ਦੇ ਸਿਰਕੱਢ ਆਗੂ ਪੰਡਤ ਜਵਾਹਰ ਲਾਲ ਨਹਿਰੂ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖਿਆ ਕਿ "ਕਾਂਗਰਸ ਨੇ ਆਪ ਦੇ ਵਿਖਾਏ ਹੋਏ ਰਸਤੇ ਨੂੰ ਅਪਣਾ ਕੇ ਹੀ ਕਾਮਯਾਬੀ ਹਾਸਲ ਕੀਤੀ ਹੈ।" ਡਾ. ਰਜਿੰਦਰ ਪ੍ਰਸ਼ਾਦ ਕਹਿੰਦੇ ਹਨ ਕਿ "ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪਚਾਸ ਬਰਸ ਪੂਰਵ ਹੀ ਨਾਮਧਾਰੀਓ ਮੇਂ ਪ੍ਰਚਾਰ ਕੀਆ ਥਾ।"

ਬਰਤਾਨਵੀ ਸਾਮਰਾਜ ਪੰਜਾਬ ਤੇ ਕਬਜ਼ਾ ਕਰ ਕੇ ਅਤੇ ਮੁਲਤਾਨ ਅਤੇ ਹੋਰ ਸਥਾਨਕ ਵਿਰੋਧਾਂ ਨੂੰ ਕੁਚਲ ਕੇ ਨਿਸਚਿੰਤ ਹੋ ਰਿਹਾ ਸੀ ਜਦੋਂ ਉਸਨੂੰ ਪੰਜਾਬ ਅਤੇ ਭਾਰਤ

ਵਿਚ ਇਕ ਅਜਿਹੇ ਸੰਗਠਨ ਨਾਲ ਵਾਹ ਪਿਆ ਜੋ ਸੀਮਤ ਸਮੇਂ ਵਿਚ ਵਧ ਫੁਲ ਕੇ ਹੈਰਾਨੀਜਨਕ ਚੇਤੰਨ ਲਹਿਰ ਦਾ ਰੂਪ ਧਾਰਨ ਕਰ ਚੁੱਕਾ ਸੀ। ਕਾ. ਸੋਹਣ ਸਿੰਘ ਜੋਸ਼ ਬਿਲਕੁਲ ਦਰੁਸਤ ਨਤੀਜੇ ਤੇ ਪਹੁੰਚਦੇ ਹਨ ਜਦੋਂ ਉਹ ਲਿਖਦੇ ਹਨ ਕਿ "ਅੰਗਰੇਜ਼ਾਂ ਦੇ ਸ਼ਬਦ ਕੋਸ਼ ਵਿਚ 'ਪਾਤਸ਼ਾਹ' ਦਾ ਅਰਥ ਸੀ ਮਹਾਰਾਣੀ ਵਿਕਟੋਰੀਆ ਜਾਂ ਉਹਦੇ ਖਾਨਦਾਨ ਵਿਚੋਂ ਹੋਰ ਕੋਈ ਕਿੰਗ ਐਡਵਰਡ ਵਗੈਰਾ। ਗੁਲਾਮ ਹਿੰਦੋਸਤਾਨ ਵਿਚ ਕਿਸੇ ਗੁਰੂ ਜਾਂ ਆਗੂ ਨਾਲ 'ਪਾਤਸ਼ਾਹ' ਦਾ ਸ਼ਬਦ ਜੋੜਨਾ ਅੰਗਰੇਜ਼ ਹਾਕਮਾਂ ਦੀ ਨਜ਼ਰ ਵਿਚ ਕੂਕਾ ਤਹਿਰੀਕ ਨੂੰ ਬਾਗੀ ਠਹਿਰਾਉਂਦਾ ਸੀ। ਅੰਗਰੇਜ਼ ਹਾਕਮ ਇਹ ਸਮਝਣ ਦੀ ਸਮਰੱਥਾ ਨਹੀਂ ਸਨ ਰੱਖਦੇ ਜਾਂ ਨਹੀਂ ਸਨ ਸਮਝਣਾ ਚਾਹੁੰਦੇ ਕਿ ਬਾਬਾ ਰਾਮ ਸਿੰਘ ਜੀ ਸ਼ਰਧਾਲੂ ਸਿੱਖਾਂ ਦੇ ਦਿਲਾਂ ਦੇ ਰੂਹਾਨੀ ਪਾਤਸ਼ਾਹ ਹਨ।"

ਨਾਮਧਾਰੀ ਲਹਿਰ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਕੌਮੀ ਅਜ਼ਾਦੀ ਦੇ ਅੰਦੋਲਨ ਨੂੰ ਕੌਮਾਂਤਰੀ ਰਾਜਨੀਤਕ ਮੰਚ ਨਾਲ ਜੋੜਨ ਦੀ ਕੋਸ਼ਿਸ਼ ਕਰਨਾ ਵੀ ਅੰਗਰੇਜ਼ਾਂ ਲਈ ਅਸਹਿ ਸੀ। ਇਸ ਤੋਂ ਪਹਿਲਾਂ ਕੌਮਾਂਤਰੀ ਤੌਰ ਤੇ ਬਰਤਾਨਵੀ ਸਾਮਰਾਜ ਦੇ ਖਿਲਾਫ ਵਿਸ਼ਾਲ ਪਲੇਟਫਾਰਮ ਖੜਾ ਕਰਨ ਦੀ "ਚੇਤੰਨ ਤੇ ਦੂਰ-ਅੰਦੇਸ਼ ਕੋਸ਼ਿਸ਼ ਦੀ ਨਿੱਗਰ ਮਿਸਾਲ ਨਹੀਂ ਮਿਲਦੀ, ਸਤਿਗੁਰੂ ਰਾਮ ਸਿੰਘ ਜੀ ਦੀਆਂ ਇਹਨਾਂ ਕੋਸ਼ਿਸ਼ਾਂ ਦੇ ਪ੍ਰਮਾਣ ਮਾਸਕੋ ਤੇ ਤਾਸ਼ਕੰਦ ਦੇ ਮਿਊਜ਼ੀਅਮ ਵਿਚ ਪਏ ਰੂਸ ਦੇ ਜ਼ਾਰ ਨੂੰ ਲਿਖੇ ਖ਼ਤ ਹਨ। ਤੁਰਕੀ, ਕਸ਼ਮੀਰ ਰਿਆਸਤ, ਨਿਪਾਲ ਤੇ ਅਫਗਾਨਿਸਤਾਨ ਦੇ ਹੁਕਮਰਾਨਾਂ ਵੱਲ ਅਜਿਹੀਆਂ ਕੋਸ਼ਿਸ਼ਾਂ ਦੀਆਂ ਅਨੇਕਾਂ ਮਿਸਾਲਾਂ ਹਨ। ਇਸ ਲਹਿਰ ਦੇ ਬਾਨੀ ਦੀ ਇਹ ਦੂਰ-ਦ੍ਰਿਸ਼ਟੀ ਸੀ ਕਿ ਭਾਰਤ ਵਿਚੋਂ ਅੰਗਰੇਜ਼ਾਂ ਨੂੰ ਕੱਢਣ ਲਈ ਕੌਮਾਂਤਰੀ ਭਾਈਚਾਰੇ ਦੀ ਹਮਾਇਤ ਦੀ ਜ਼ਰੂਰਤ ਹੈ।

ਇਸਲਾਮ ਵਿਚ ਸ਼ਹਾਦਤ ਦਾ ਸੰਕਲਪ ਕਰਬਲਾ ਦੇ ਮੈਦਾਨਾਂ ਵਿਚੋਂ ਹਜ਼ਰਤ ਹੁਸੈਨ ਸਾਹਿਬ ਤੇ ਉਨ੍ਹਾਂ ਦੇ ਸਾਥੀਆਂ ਦੀਆਂ ਸ਼ਹੀਦੀਆਂ ਨਾਲ ਆਇਆ ਹੈ ਜਿਥੇ ਹਿੰਦੂ ਧਰਮ ਨਾਲ ਸਬੰਧਿਤ ਅੱਠ ਵਿਅਕਤੀ ਵੀ ਸ਼ਹੀਦ ਹੋਏ। ਸਿੱਖ ਧਰਮ ਵਿਚ ਗੁਰੂ ਅਰਜਨ ਦੇਵ ਦੀ ਸ਼ਹਾਦਤ ਤੇ ਚਮਕੌਰ ਦੀ ਗੜ੍ਹੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨਾਲ ਆਇਆ ਹੈ। ਭਾਰਤ ਦੇ ਕੌਮੀ ਅਜ਼ਾਦੀ ਦੇ ਅੰਦੋਲਨ ਵਿਚ ਸ਼ਹਾਦਤ ਦਾ ਸੰਕਲਪ ਉਹਨਾਂ ਮਹਾਨ ਕੂਕਿਆਂ ਦੀਆਂ ਸ਼ਹੀਦੀਆਂ ਨਾਲ ਆਇਆ ਹੈ ਜਿਹਨਾਂ ਨੇ ਮੌਤ ਨੂੰ ਹੱਸ ਹੱਸ ਕੇ ਗਲੇ ਲਗਾਇਆ ਅਤੇ ਬਿਨਾਂ ਕੇਸ ਚਲਾਏ ਤੋਪਾਂ ਮੂਹਰੇ ਖੜ੍ਹਕੇ ਸ਼ਹੀਦ ਹੋਏ। ਇਕ ਅੰਗਰੇਜ਼ ਨੇ ਲਿਖਿਆ ਹੈ ਕਿ "ਯੂਰਪ ਵਾਲੇ ਇਕ ਈਸਾ 'ਤੇ ਮਾਣ ਕਰਦੇ ਹਨ, ਮੈਂ ਅਨੇਕ ਈਸਾ ਨੱਸ ਨੱਸ ਕੇ ਤੋਪਾਂ ਸਾਹਮਣੇ ਆਉਂਦੇ ਤੇ ਮੌਤ ਨੂੰ ਗਲਵਕੜੀ ਪਾਉਂਦੇ ਵੇਖੇ ਹਨ।" ਡਾ. ਫੌਜਾ ਸਿੰਘ ਬਾਜਵਾ ਦੇ ਸ਼ਬਦਾਂ ਵਿਚ "ਉਹ ਸੂਰਮਿਆਂ ਵਾਂਗ ਹਮਲਾਵਰ ਹੋਏ, ਸੂਰਮਿਆਂ ਵਾਂਗ ਜੂਝੇ, ਸੂਰਮਿਆਂ ਵਾਂਗ ਹੀ ਪਿਛਾਂਹ ਪਰਤੇ ਅਤੇ ਸੂਰਮਿਆਂ ਵਾਂਗ ਹੀ ਉਹਨਾਂ ਨੇ ਮੌਤ ਲਾੜੀ ਦਾ ਵਰਣ ਕੀਤਾ।" ਸ਼ਹੀਦੇ-ਆਜ਼ਮ ਸ. ਭਗਤ ਸਿੰਘ ਦਾ ਮਿਤੀ ੨੭-੨-੧੯੨੮ ਨੂੰ ਲਿਖਿਆ ਮਹਾਂਰਥੀ ਦੇ ਸੰਪਾਦਕ ਨੂੰ ਪੱਤਰ ਉਹਨਾਂ ਦੀ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਸ਼ਰਧਾ ਤੇ ਕੂਕਾ ਲਹਿਰ ਦੇ ਕੌਮੀ ਅਜ਼ਾਦੀ ਦੇ ਅੰਦੋਲਨ ਦੇ ਪਰਵਾਨਿਆਂ ਤੇ ਪਏ ਤੀਖਣ ਪ੍ਰਭਾਵ ਦਾ ਪ੍ਰਤੀਕ ਹੈ।

ਰੂਸੀ ਲੇਖਕ ਏ. ਗੋਰਬੋਵਸਕੀ ਨੇ ਆਪਣੇ ਲੇਖ "ਰੂਸੀ ਪੰਜਾਬੀ ਸਬੰਧਾਂ ਦੇ ਇਤਿਹਾਸ ਵਿਚ ਲਿਖਿਆ ਕਿ "ਉਜ਼ੇਬਕ ਸੋਵੀਅਤ ਸੋਸ਼ਲਿਸਟ ਰਿਪਬਲਿਕ ਦੇ ਕੇਂਦਰੀ ਮੁਹਾਫਜ਼ਖਾਨੇ ਵਿਚ ਪੰਜਾਬ ਦੇ ਨਾਮਧਾਰੀ ਸਿੱਖਾਂ ਦੇ ਗੁਰੂ ਵਲੋਂ ਤੁਰਕਿਸਤਾਨ ਦੇ ਗਵਰਨਰ ਵੱਲ ਘੱਲੇ ਏਲਚੀ ਦੇ ਸਮਰਕੰਦ ਅਪੜਨ ਸਬੰਧੀ ਦਸਤਾਵੇਜ਼ਾਂ ਹਨ। ਇਹ ਏਲਚੀ ਭੇਜਣ ਵਾਲੇ ਬਾਬਾ ਰਾਮ ਸਿੰਘ ਸਨ। ਉਹ ਮਹਾਨ ਜਥੇਬੰਦਕ ਯੋਗਤਾਵਾਂ ਦੇ ਮਾਲਕ ਅਤੇ ਇਕ ਉੱਘੇ ਫੌਜੀ ਨੇਤਾ ਸਨ। ਉਹਨਾਂ ਦੇ ਲੋਕਰਾਜੀ ਜਜ਼ਬਿਆਂ ਨੇ ਪੰਜਾਬ ਦੀ ਪਿਸੀ ਜਨਤਾ ਦੀ ਹਮਦਰਦੀ ਖਿੱਚੀ। ਪੰਜਾਬ ਦੇ ਲੁੱਟੇ ਪੁੱਟੇ ਸ਼ਹਿਰੀ ਦਸਤਕਾਰ ਅਤੇ ਬੇਜ਼ਮੀਨ ਕੀਤੇ ਕਿਸਾਨ ਨਾਮਧਾਰੀ ਲਹਿਰ ਵਿਚ ਸ਼ਾਮਲ ਹੋ ਗਏ। ਉਹਨਾਂ ਵਿਚੋਂ ਕਈਆਂ ਨੂੰ ਚੰਗੀ ਫੌਜੀ ਸਿੱਖਿਆ ਪ੍ਰਾਪਤ ਸੀ ਅਤੇ ਉਹਨਾਂ ਕਈ ਫੌਜੀ ਮੁਹਿੰਮਾਂ ਵਿਚ ਹਿੱਸਾ ਲਿਆ ਸੀ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਨਾਮਧਾਰੀ ਸੰਪਰਦਾ ਦੇ ਲੋਕਾਂ ਵਿਚ ਸਿਪਾਹੀ ਵੀ ਸ਼ਾਮਲ ਸਨ। ਇਸ ਲਹਿਰ ਦਾ ਮੁਲੰਕਣ ਕਰਦੇ ਹੋਏ ਸੋਵੀਅਤ ਇਤਿਹਾਸਕਾਰਾਂ ਇਹਨੂੰ ਬੁਨਿਆਦੀ ਤੌਰ ਤੇ ਇਕ ਲੋਕਰਾਜੀ ਲਹਿਰ ਮਿਥਦੇ ਹਨ। ਬਾਬਾ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਵਿਰੁੱਧ ਇਕ ਬਗਾਵਤ ਦੀ ਅਗਵਾਈ ਕੀਤੀ।"

ਅੰਗਰੇਜ਼ਾਂ ਦੀਆਂ ਖੁਫ਼ੀਆ ਰਿਪੋਰਟਾਂ ਵਿਚ ਲਿਖਿਆ ਕਿ "ਇਹ ਲਹਿਰ ਰਾਜਸੀ ਹੈ। ਖਾਲਸ ਧਾਰਮਿਕ ਨਹੀਂ। ਗੁਰੂ ਰਾਮ ਸਿੰਘ ਇਕ ਐਸੀ ਸੰਸਥਾ ਦਾ ਆਗੂ ਹੈ ਜੋ ਖਾਲਸਾ ਰਾਜ ਨੂੰ ਮੁੜ-ਸੁਰਜੀਤ ਕਰਨ ਦੀ ਆਸ ਵਿਚ ਅੰਗਰੇਜ਼ ਰਾਜ ਦਾ ਦੁਸ਼ਮਣ ਹੈ। ਜੇ ਇਸ ਤਹਿਰੀਕ ਦੇ ਛੋਟੀ ਤੋਂ ਛੋਟੀ ਮੌਕੂ ਬੰਨ੍ਹਣ ਦਾ ਬੰਦੋਬਸਤ ਨਾ ਕੀਤਾ ਗਿਆ ਤਾਂ 'ਫ਼ਸਾਦ ਅਤੇ ਬੁਰਿਆਈ ਦੀਆਂ ਬੁਨਿਆਦਾਂ' ਤੇ ਖੜ੍ਹੀ ਕੀਤੀ ਗਈ ਇਹ ਲਹਿਰ ਆਉਣ ਵਾਲੇ ਸਮੇਂ ਵਿਚ ਬੜੇ ਖਤਰਿਆਂ ਅਤੇ ਤੋੜ-ਫੋੜ ਘਟਨਾਵਾਂ ਦੀ ਜਨਮਦਾਤਾ ਬਣ ਸਕਦੀ ਹੈ।"

ਨਾਮਧਾਰੀ ਲਹਿਰ ਪੰਜਾਬ ਤੇ ਭਾਰਤ ਦੀ ਮਹਾਨ ਵਿਰਾਸਤ ਹੈ ਅਤੇ ਕੌਮੀ ਅਜ਼ਾਦੀ ਦੇ ਅੰਦੋਲਨ ਦਾ ਸ਼ਾਨਾਂਮੱਤਾ ਇਤਿਹਾਸ ਹੈ, ਜਿਸਦੇ ਬਹੁ-ਪੱਖੀ ਪਸਾਰਾਂ, ਪ੍ਰਭਾਵਾਂ ਦੀ ਖੋਜ ਤੇ ਨਿਸ਼ਾਨਦੇਹੀ ਕਰਨ ਦੀ ਅਜੇ ਹੋਰ ਜ਼ਰੂਰਤ ਹੈ।

-9781384776

# ਬ੍ਰਹਮਗਿਆਨ, ਭਗਤੀ ਅਤੇ ਗੁਰਬਾਣੀ

*–ਸਵਾਮੀ ਬ੍ਰਹਮਦੇਵ 'ਉਦਾਸੀ'*

"ਇਹ ਲੇਖ ਭਾਵੇਂ ਮੈਂ ਅੱਜ ਮਹਾਨ ਦਿਆਲੂ ਕ੍ਰਿਪਾਲੂ, ਸਤਿ, ਚਿੱਤ, ਆਨੰਦ ਰੂਪ ਜਾਗਤ ਜੋਤ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ੯੧ਵੇਂ ਅਵਤਾਰ ਦਿਵਸ ਨੂੰ ਭੇਟ ਕਰ ਰਿਹਾ ਹਾਂ ਪਰ ਮੈਂ ਹਜ਼ੂਰ ਸਤਿਗੁਰੂ ਜੀ ਨਾਲ ਮੇਰੀ ਪਹਿਲੀ ਭੇਟ ਵੀ ਨਹੀਂ ਭੁੱਲ ਸਕਦਾ ਜੋ ਕਿ ਉਹਨਾਂ ਦੀ ਬਿਨਾਂ ਹੇਤੂ ਕ੍ਰਿਪਾ ਦ੍ਰਿਸ਼ਟੀ ਦਾ ਸਦਕਾ ਹੀ ਦਾਸ ਨੂੰ ਪਿੰਡ ਖੋਟੇ ਜ਼ਿਲ੍ਹਾ ਮੋਗਾ ਵਿਚ ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਦੇ ਮੁੱਢਲੇ ਸਮਿਆਂ ਵਿਚ ਹੋਈ ਸੀ। ਸਹੀ ਸਹੀ ਤਾਰੀਖ ਮੈਨੂੰ ਯਾਦ ਨਹੀਂ। ਪਰ ਉਸ ਵੇਲੇ ਜੋ ਇਕ ਅਤਿਅੰਤ ਰੌਚਕ ਤੇ ਰੂਹ ਟੁੰਬਵਾਂ ਬਿਰਤਾਂਤ ਸਾਕਾਰ ਹੋਇਆ ਸੀ ਉਹ ਬਹੁਤ ਹੀ ਵਿਸਮਯਕਾਰੀ, ਵਿਲੱਖਣ ਤੇ ਅਦਭੁਤ ਸੀ ਜਦੋਂ ਦਾਸ ਨੇ ਆਪਣੇ ਭਾਸ਼ਣ ਵਿਚ ਬ੍ਰਹਮਗਿਆਨ ਦਾ ਮੰਡਨ ਕਰਦਿਆਂ ਭਗਤੀ ਪੱਖ ਨੂੰ ਬਹੁਤ ਵਿਅੰਗਮਈ ਸ਼ਬਦਾਂ ਵਿਚ ਕਮਜ਼ੋਰ ਸਿੱਧ ਕੀਤਾ ਸੀ ਪਰ ਦੀਨ ਦਿਆਲੂ ਹਜ਼ੂਰ ਸਤਿਗੁਰੂ ਜੀ ਨੇ ਮੇਰੇ ਪੱਖ ਦਾ ਆਪਣੀਆਂ ਪ੍ਰਬਲ ਜੁਗਤੀਆਂ ਨਾਲ ਖੰਡਨ ਕਰਦਿਆਂ ਭਗਤੀ ਸਿਧਾਂਤ ਨੂੰ ਸਰਵ ਸ਼੍ਰੋਮਣੀ ਸਾਬਿਤ ਕੀਤਾ ਸੀ। ਜਿਸ ਕਰਕੇ ਮੈਂ ਅੱਜ ਦੇ ਇਸ ਸੁਨਹਿਰੀ ਮੌਕੇ ਉਪਰ ਓਸੇ ਵਿਸ਼ੇ ਨੂੰ ਅੱਗੇ ਰੱਖ ਕੇ ਇਹ ਆਪਣਾ ਯਥਾ ਮਤੀ ਪਰਚਾ ਤਿਆਰ ਕੀਤਾ ਹੈ। ਭਾਵੇਂ ਕਿ ਉਸ ਵੇਲੇ ਦੇ ਕਥਨ-ਉਪਕਥਨ ਦੇ ਸ਼ਬਦ ਇਹ ਨਹੀਂ ਸੀ ਲੇਕਿਨ ਭਾਵ ਦਾਸ ਨੇ ਓਹੀ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਆਸ ਹੈ ਹਜ਼ੂਰ ਸੱਚੇ ਪਾਤਸ਼ਾਹ ਦੇ ਦਰ ਉੱਪਰ ਇਹ ਕਿੱਕਰ ਦੇ ਫੁੱਲਾਂ ਦਾ ਗੁਲਦਸਤਾ ਕਬੂਲ ਹੋ ਹੀ ਜਾਵੇਗਾ। ਸਤਿ ਸ੍ਰੀ ਅਕਾਲ॥"

ਸੰਸਾਰ ਦਾ ਕੋਈ ਵੀ ਪ੍ਰਾਣੀ ਬਿਨਾਂ ਕਾਰਨ ਕਿਸੇ ਕਾਰਜ ਵਿਚ ਪ੍ਰਵਿਰਤ ਨਹੀਂ ਹੁੰਦਾ ਇਹ ਇਕ ਅਨੁਭਵ ਸਿੱਧ ਸਿਧਾਂਤ ਹੈ। ਇਸ ਕਰਕੇ ਹਰ ਇਕ ਕੰਮ ਦਾ ਅੱਡ ਅੱਡ ਪ੍ਰਯੋਜਨ ਹੋਣਾ ਸੁਭਾਵਿਕ ਹੈ ਪਰ ਇਹ ਗੱਲ ਤਰਕ ਦੇ ਆਧਾਰ ਉੱਪਰ ਸਹੀ ਸਿੱਧ ਨਹੀਂ ਹੁੰਦੀ। ਕੰਮ ਅਨੇਕ ਹੁੰਦਿਆਂ ਹੋਇਆਂ ਵੀ ਫਲ ਇਕੋ ਹੀ ਹੈ ਇਹ ਗੱਲ ਭਾਵੇਂ ਵੇਖਣ ਵਿਚ ਅਟਪਟੀ ਲੱਗਦੀ ਹੈ ਪਰ ਹੈ ਸੱਚੀ। ਲੇਕਿਨ ਕੁਝ ਲੋਕ ਇਸ ਸਿਧਾਂਤ ਦਾ ਵੀ ਖੰਡਨ ਕਰਦੇ ਹਨ। ਉਹਨਾਂ ਦਾ ਕਹਿਣਾ ਹੈ ਕਿ ਦੁਸ਼ਟ ਲੋਕ ਬਿਨਾਂ ਕਾਰਨ ਹੀ ਕਿਸੇ ਦਾ ਕਾਰਜ ਵਿਗਾੜ ਦਿੰਦੇ ਹਨ ਅਤੇ ਸਾਧੂ ਲੋਕ ਬਿਨਾਂ ਕਿਸੇ ਕਾਰਨ ਜਾਂ ਫਲ ਦੀ ਇੱਛਾ ਦੇ ਦੂਜੇ ਦਾ ਭਲਾ ਕਰਦੇ ਹਨ ਅਤੇ ਭਗਵਾਨ ਬਿਨਾਂ ਕਿਸੇ ਲੋਭ ਲਾਲਚ ਤੋਂ ਪ੍ਰਾਣੀ ਮਾਤਰ ਦਾ ਪਾਲਣ ਪੋਸ਼ਣ ਕਰਦੇ ਹਨ ਪਰ ਸਿਆਣੇ ਲੋਕ ਆਖਦੇ ਹਨ ਕਿ ਦੁਸ਼ਟ, ਸੰਤ ਅਤੇ ਭਗਵਾਨ ਵੀ ਜੋ ਕਾਰਜ ਕਰਦੇ ਹਨ ਉਸਦੇ ਪਿੱਛੇ ਉਹਨਾਂ ਦਾ ਵੀ ਕੋਈ ਸੁਆਰਥ ਹੈ। ਉਹ ਇਹ ਕਿ ਦੁਰਜਨ ਦੂਜੇ ਨੂੰ ਦੁੱਖ ਦੇ ਕੇ, ਸਾਧੂ ਦੁਖੀ ਨੂੰ ਸੁਖ ਦੇ ਕੇ ਅਤੇ ਪ੍ਰਮਾਤਮਾ ਪਰਜਾ ਦਾ ਪਾਲਣ ਕਰਕੇ ਸੁਖ ਮਹਿਸੂਸ ਕਰਦੇ ਹਨ। ਤਾਂ ਵਿਚਾਰ ਏਥੇ ਅੱਪੜੀ ਕਿ ਨਿਸ਼ਾਨਾ ਸਭ ਦਾ 'ਸੁਖ ਦੀ ਪ੍ਰਾਪਤੀ' ਹੀ ਹੈ। ਉਹ ਸੁਖ ਫਿਰ ਦੋ ਪ੍ਰਕਾਰ ਦਾ ਹੈ। ਥੋੜ੍ਹੇ ਚਿਰ ਦਾ ਭਾਵ ਖਣਿਕ ਅਤੇ ਅਖੰਡ ਸੁਖ ਅਰਥਾਤ ਕਦੇ ਵੀ ਨਾ ਮੁੱਕਣ ਵਾਲਾ ਅਵਿਨਾਸ਼ੀ ਅਤੇ ਅਨੰਤ ਸੁਖ ਜਿਸਨੂੰ ਅਸੀਂ ਪਰਮ ਸੁਖ ਜਾਂ ਪਰਮ ਅਨੰਦ ਵੀ ਆਖ ਸਕਦੇ ਹਾਂ। ਉਸਨੂੰ ਪ੍ਰਾਪਤ ਕਰਨ ਵਾਸਤੇ ਵੀ ਸਤਿਗ੍ਰੰਥਾਂ ਨੇ ਅਨੇਕ ਰਸਤੇ ਦੱਸੇ ਹਨ ਜਿਨ੍ਹਾਂ ਵਿਚੋਂ ਦੋ ਪ੍ਰਮੁੱਖ ਹਨ ਗਿਆਨ ਅਤੇ ਭਗਤੀ। ਸਾਡੇ ਲੇਖ ਦਾ ਵਿਸ਼ਾ ਭਾਵੇਂ ਗੁਰਬਾਣੀ ਦੀ ਰੌਸ਼ਨੀ ਵਿਚ ਭਗਤੀ ਦੀ ਵਿਆਖਿਆ ਕਰਨਾ ਹੈ ਪਰ ਬ੍ਰਹਮਗਿਆਨ ਉੱਪਰ ਵਿਚਾਰ ਕੀਤੇ ਬਿਨਾਂ ਭਗਤੀ ਦੀ ਸਿੱਧੀ ਵਿਆਖਿਆ ਸਿਧਾਂਤ ਦੇ ਅਨੁਸਾਰ ਠੀਕ ਨਹੀਂ ਬੈਠਦੀ। ਇਸ ਪ੍ਰਕਾਰ ਕਰਨ ਨਾਲ ਸਾਡੇ ਉੱਪਰ ਪੱਖਪਾਤੀ ਹੋਣ ਦਾ ਦੋਸ਼ ਨਾ ਆ ਜਾਵੇ ਇਸ ਲਈ ਅਸੀਂ ਬ੍ਰਹਮਗਿਆਨ ਦੀ ਚਰਚਾ ਪਹਿਲਾਂ ਕਰਕੇ ਫਿਰ ਭਗਤੀ ਦੇ ਪ੍ਰਸੰਗ ਉੱਪਰ ਆਵਾਂਗੇ।

ਬ੍ਰਹਮਗਿਆਨ ਦੀ ਪ੍ਰਾਪਤੀ ਵਾਸਤੇ ਸਾਧਕ ਨੂੰ ਸਭ ਤੋਂ ਪਹਿਲਾਂ ਅਹੰਕਾਰ ਹੀਣ ਹੋਣ ਦੀ ਲੋੜ ਹੈ। ਉਹ ਹਰ ਜਗ੍ਹਾ ਬ੍ਰਹਮ ਦੇ ਹੀ ਦਰਸ਼ਨ ਕਰੇ। ਉਸਨੂੰ ਪੂਰਨ ਵੈਰਾਗਵਾਨ ਹੋਣ ਦੀ ਲੋੜ ਹੈ ਅਤੇ ਇਹ ਅਵਸਥਾ ਓਦੋਂ ਤੱਕ ਪ੍ਰਾਪਤ ਨਹੀਂ ਹੁੰਦੀ ਜਦੋਂ ਤੱਕ ਉਹ ਸੰਸਾਰ ਦੇ ਸਾਧਾਰਣ ਸੁੱਖਾਂ ਤੋਂ ਲੈ ਕੇ ਰਿੱਧੀਆਂ ਸਿੱਧੀਆਂ ਤੱਕ ਦੀ ਦਾਸਤਾ ਨੂੰ ਨਹੀਂ ਤਿਆਗਦਾ। ਅਤੇ ਇਹ ਮਾਰਗ ਅਤਿਅੰਤ ਕਠਿਨ ਹੈ। ਇਸ ਵਿਚ ਭਾਵੇਂ ਅਨੇਕਾਂ ਅੜਿੱਚਨਾਂ ਹਨ ਪਰ ਮੁੱਖ ਤੌਰ ਤੇ ਜੀਵ ਅਗਿਆਨ ਤੋਂ ਉਪਜਣ ਵਾਲੀਆਂ ਵਾਸਨਾਵਾਂ ਦੇ ਗੋਰਖ ਧੰਦੇ ਵਿਚ ਫਸਿਆ ਹੋਇਆ ਇਸ ਤੋਂ ਛੁੱਟਣ ਦਾ ਉਪਰਾਲਾ ਹੀ ਨਹੀਂ ਕਰਦਾ। ਇਸਦੇ ਵਿਚਾਲੇ ਇਕ ਬਹੁਤ ਵੱਡੀ ਅਗਿਆਨਤਾ ਦੀ ਗੰਢ ਹੈ। ਜਿਸਨੂੰ ਜੜ੍ਹ ਚੇਤਨ ਦੀ ਗ੍ਰੰਥੀ ਵੀ ਆਖਿਆ

ਜਾਂਦਾ ਹੈ। ਬੇਸ਼ੱਕ ਇਹ ਝੂਠੀ ਹੈ ਪਰ ਜਦੋਂ ਤੱਕ ਜੀਵ ਇਸਨੂੰ ਖੋਲ੍ਹਦਾ ਨਹੀਂ ਉਤਨਾ ਚਿਰ ਉਸਨੂੰ ਅਖੰਡ ਸੁੱਖ ਪ੍ਰਾਪਤ ਨਹੀਂ ਹੁੰਦਾ। ਲੇਕਿਨ ਸਮੱਸਿਆ ਇਹ ਹੈ ਕਿ ਹਿਰਦੇ ਵਿਚ ਅਗਿਆਨ ਦਾ ਅੰਧਕਾਰ ਹੋਣ ਕਰਕੇ ਇਸ ਗੰਢ ਨੂੰ ਜਿਵੇਂ ਜਿਵੇਂ ਪ੍ਰਾਣੀ ਖੋਲ੍ਹਣ ਦੀ ਕੋਸ਼ਿਸ਼ ਕਰਦਾ ਹੈ ਤਿਵੇਂ ਤਿਵੇਂ ਇਹ ਹੋਰ ਉਲਝਦੀ ਜਾਂਦੀ ਹੈ। ਜੇ ਕਦੇ ਸਤੋਗੁਣੀ ਸ਼ਰਧਾ ਰੂਪੀ ਗਊ ਇਸ ਜੀਵ ਨੂੰ ਪ੍ਰਾਪਤ ਹੋ ਜਾਵੇ ਤੇ ਉਸਨੂੰ ਇਹ ਜਪ, ਤਪ, ਵਰਤ, ਨਿਯਮ, ਧਰਮ ਅਤੇ ਸ਼ੁੱਧ ਆਚਰਨ ਆਦਿ ਦੇ ਹਰੇ ਘਾਹਾਂ ਦੀ ਖੁਰਾਕ ਦੇਵੇ। ਭਾਵਨਾ ਦਾ ਵੱਛਾ ਛੱਡ ਕੇ ਉਸਨੂੰ ਪਸਮਾਵੇ। ਨਿਵਿਰਤੀ ਦਾ ਨਿਆਣਾ ਪਾ ਕੇ, ਵਿਸ਼ਵਾਸ ਦੇ ਭਾਂਡੇ ਵਿਚ ਨਿਰਮਲ ਮਨ ਨਾਲ ਚੋਵੇ, ਅਕਾਮ ਦੀ ਅੱਗ ਨਾਲ ਗਰਮ ਕਰੇ, ਸੰਤੋਖ ਦੀ ਹਵਾ ਨਾਲ ਠਾਰੇ, ਧੀਰਜ ਦਾ ਜਾਗ ਲਾਵੇ, ਪ੍ਰਸੰਨਤਾ ਦੀ ਮਧਾਣੀ ਬਣੇ, ਦਮ ਇੱਛਾਵਾਂ ਨੂੰ ਰੋਕਣ ਦਾ ਮੇਰੂ ਬਣਾਏ, ਸਤਿ ਸੰਸ਼ੋਧਨ ਦੀ ਰੱਸੀ ਬਣਾ ਕੇ ਨਿਰਮਲ ਵੈਰਾਗ ਰੂਪੀ ਮੱਖਣ ਕੱਢੇ। ਜੋਗ ਦੀ ਅੱਗ ਨਾਲ ਉਸ ਮੱਖਣ ਨੂੰ ਗਰਮ ਕਰੇ ਤੇ ਸ਼ੁੱਭ ਅਸ਼ੁੱਭ ਕਰਮਾਂ ਦੀ ਮੈਲ ਨੂੰ ਸਾੜ ਦੇਵੇ। ਜਦੋਂ ਉਸ ਵਿਚੋਂ ਮਮਤਾ ਰੂਪੀ ਮੈਲ ਬਿਲਕੁਲ ਖਤਮ ਹੋ ਜਾਵੇ ਫਿਰ ਉਸ ਗਿਆਨ ਰੂਪ ਘਿਉ ਨੂੰ ਨਿਸ਼ਚੈ ਆਤਮਿਕ ਬੁੱਧੀ ਨਾਲ ਠੰਢਾ ਕਰੇ। ਜਾਗ੍ਰਿਤ, ਸੁਪਨ ਤੇ ਸੁਖੋਪਤ ਤਿੰਨ ਅਵਸਥਾ, ਸਤ, ਰਜ ਅਤੇ ਤਮ ਤਿੰਨ ਗੁਣ, ਆਦਿ ਦੀ ਕਪਾਹ ਵਿਚੋਂ ਤੁਰੀਆ ਅਵਸਥਾ ਰੂਪੀ ਰੂੰ ਕੱਢ ਕੇ ਉਸਦੀ ਬੱਤੀ ਵੱਟੇ ਤੇ ਫਿਰ ਤੇਜ਼ ਦੀ ਰਾਸ, ਵਿਗਿਆਨ ਮਈ ਦੀਪਕ ਜਲਾਵੇ, ਜਿਸਦੇ ਨੇੜੇ ਜਾਂਦਿਆਂ ਹੀ ਮਦ ਮਤਸਰ ਆਦਿ ਪਤੰਗੇ ਸੜ ਜਾਣਗੇ। 'ਸੋਹੰ' (ਮੈਂ ਬ੍ਰਹਮ ਹਾਂ) ਦੀ ਅਖੰਡ ਬਿਰਤੀ ਉਸ ਦੀਪਕ ਦੀ ਪ੍ਰਚੰਡ ਦੀਪ ਸ਼ਿਖਾ ਬਣੇ। ਫਿਰ ਜਦੋਂ ਆਤਮ ਅਨੁਭਵ ਦੇ ਸੁਖ ਦਾ ਸੁੰਦਰ ਪ੍ਰਕਾਸ਼ ਫੈਲਦਾ ਹੈ ਤਾਂ ਸੰਸਾਰ ਦੇ ਮੂਲ ਭੇਦ ਰੂਪ ਭਰਮ ਦਾ ਨਾਸ਼ ਹੋ ਜਾਂਦਾ ਹੈ। ਮਹਾਨ ਬਲਵਾਨ ਅਵਿੱਦਿਆ ਤੇ ਉਸਦੇ ਪਰਿਵਾਰ ਦਾ ਅਪਾਰ ਅੰਧਕਾਰ ਮਿਟ ਜਾਂਦਾ ਹੈ। ਫਿਰ ਗਿਆਨ ਰੂਪੀ ਬੁੱਧੀ ਨਿਜ ਅਨੁਭਵ ਦੇ ਪ੍ਰਕਾਸ਼ ਨੂੰ ਪ੍ਰਾਪਤ ਕਰਕੇ, ਹਿਰਦੇ ਰੂਪੀ ਘਰ ਵਿਚ ਬੈਠ ਕੇ, ਜੜ੍ਹ ਚੇਤਨ ਦੀ ਗੰਢ ਨੂੰ ਖੋਲ੍ਹਦੀ ਹੈ ਅਤੇ ਉਸ ਗੰਢ ਦੇ ਖੁੱਲ੍ਹਣ ਨਾਲ ਜੀਵ ਕਿਰਤ ਕਿਰਤ ਹੋ ਜਾਂਦਾ ਹੈ। ਪਰ ਇਸ ਖੇਡ ਵਿਚ ਮਾਇਆ ਪੂਰਾ ਅੜਿੱਕਾ ਬਣਦੀ ਹੈ। ਉਹ ਅਨੇਕਾਂ ਰਿੱਧੀਆਂ ਸਿੱਧੀਆਂ ਨੂੰ ਭੇਜ ਕੇ ਉਹਨਾਂ ਦੇ ਛਲ ਬਲ ਦੇ ਪੱਲੂਆਂ ਦੀ ਹਵਾ ਨਲ ਉਸ ਵਿਗਿਆਨ ਮਈ ਦੀਪਕ ਨੂੰ ਬੁਝਾਉਣ ਦੀ ਕੋਸ਼ਿਸ਼ ਕਰਦੀ ਹੈ। ਫਿਰ ਜੇ ਤਾਂ ਬੁੱਧੀ ਸਿਆਣੀ ਹੋਈ ਤਾਂ ਇਨ੍ਹਾਂ ਪ੍ਰਲੋਭਨਾਂ ਵੱਲ ਧਿਆਨ ਨਹੀਂ ਦਿੰਦੀ ਪਰ ਜੇ ਥੋੜ੍ਹਾ ਬਹੁਤਾ ਵੀ ਸੂਲੀ ਦੀ ਛਾਲ ਵਾਂਗੂੰ ਪੈਰਾਂ ਦੀ ਚਾਲ ਤੋਂ ਉੱਕ ਗਈ ਤਾਂ ਗਰਦਨ ਦਾ ਮਣਕਾ ਟੁੱਟਣਾ ਨਿਸਚਿਤ ਹੈ। ਰੱਬ ਕਰੇ ਕਿ ਬੁੱਧੀ ਇਸ ਜੰਗ ਵਿਚ ਜੇਤੂ ਹੋ ਜਾਵੇ ਤਾਂ ਉਸ ਤੋਂ ਪਿੱਛੋਂ ਮਾਇਆ ਫਿਰ ਦੇਵਤਿਆਂ ਨੂੰ ਭੇਜਦੀ ਹੈ, ਕਿਉਂਕਿ ਸਰੀਰ ਰੂਪੀ ਘਰ ਦੇ ਜਿਤਨੇ ਵੀ ਦਰਵਾਜ਼ੇ ਹਨ ਉਹਨਾਂ ਸਾਰਿਆਂ ਵਿਚ ਹੀ ਦੇਵਤਿਆਂ ਦਾ ਪਹਿਰਾ ਹੈ। ਨੇਤਰਾਂ ਵਿਚ ਚੰਦ ਸੂਰਜ ਅੱਡਾ ਜਮਾ ਕੇ ਬੈਠੇ ਹਨ, ਤੇ ਨੱਕ ਨਾਸਿਕਾ ਅਸ਼ਵਨੀ ਕੁਮਾਰਾਂ ਦਾ ਕਵਾਟਰ ਹੈ, ਜੀਭ ਉੱਪਰ ਵਰੁਣ ਦੇਵਤਾ ਵਿਰਾਜਦੇ ਹਨ, ਇਸ ਲਈ ਜਦੋਂ ਵੀ ਵਿਸ਼ਿਆਂ ਦੀ ਹਵਾ ਇਸ ਘਰ ਵਿਚ ਪ੍ਰਵੇਸ਼ ਕਰਦੀ ਹੈ ਤਾਂ ਉਹ ਭਲੇ ਮਾਣਸ ਤੁਰੰਤ ਗੇਟ ਖੋਲ੍ਹ ਦਿੰਦੇ ਹਨ। ਕਿਉਂਕਿ ਉਹਨਾਂ ਨੇ ਵੀ ਇੱਥੋਂ ਹੀ ਅਨੰਦ ਲੈਣਾ ਹੈ। ਸੋ ਜਦੋਂ ਵਿਸ਼ਿਆਂ ਦੀ ਹਨੇਰੀ ਹਿਰਦੇ ਗੁਫਾ ਵਿਚ ਪਹੁੰਚਦੀ ਹੈ ਤਾਂ ਉਹ ਵਿਗਿਆਨ ਦੇ ਦੀਵੇ ਨੂੰ ਬੁਝਾ ਦਿੰਦੀ ਹੈ ਤੇ ਗੰਢ ਉੱਥੇ ਦੀ ਉੱਥੇ ਫਿਰ ਰਹਿ ਜਾਂਦੀ ਹੈ। ਕਿਉਂਕਿ ਇੰਦ੍ਰਯਗਣ ਤੇ ਉਹਨਾਂ ਦੇ ਦੇਵਤਿਆਂ ਨੂੰ ਗਿਆਨ ਬਿਲਕੁਲ ਹੀ ਚੰਗਾ ਨਹੀਂ ਲੱਗਦਾ। ਕਿਉਂਕਿ ਉਹਨਾਂ ਦੀ ਪ੍ਰੀਤੀ ਤਾਂ ਸਦਾ ਭੋਗਾਂ ਵਿਚ ਹੀ ਲੱਗੀ ਰਹਿੰਦੀ ਹੈ। ਸੋ ਜਦੋਂ ਇਹ ਸਾਰੀ ਚੰਡਾਲ ਚੌਕੜੀ ਮਿਲ ਕੇ ਉਸ ਗਿਆਨ ਦੀਪਕ ਨੂੰ ਬੁਝਾ ਦਿੰਦੀ ਹੈ ਤਾਂ ਫਿਰ ਉਹ ਉੱਦਮ ਦੁਬਾਰਾ ਕਰਨਾ ਬਹੁਤ ਮੁਸ਼ਕਿਲ ਹੈ। ਫਿਰ ਤਾਂ ਸੰਤ ਜੀ, ਮੰਡਲੇਸ਼ਵਰ, ਮਹਾਂਮੰਡਲੇਸ਼ਵਰ ਜਾਂ ਹੋਰ ਪਤਾ ਨਹੀਂ ਕੀ ਕੁਝ ਬਣ ਕੇ ਸੰਸਾਰ ਤੋਂ ਮੱਥਾ ਟਿਕਵਾਉਣ ਦੇ ਚੱਕਰ ਵਿਚ ਪੈ ਜਾਂਦਾ ਹੈ। ਇਸ ਲਈ ਗਿਆਨ ਦੇ ਮਾਰਗ ਨੂੰ ਤਲਵਾਰ ਦੀ ਧਾਰ ਆਖਿਆ ਗਿਆ ਹੈ।

ਦੂਜਾ ਤਰੀਕਾ ਹੈ ਭਗਤੀ ਦਾ। ਉਹ ਇਸ ਪ੍ਰਕਾਰ ਕਿ ਜਦੋਂ ਜਗਿਆਸੂ ਭਗਵਾਨ ਦਾ ਭਜਨ ਕਰਨ ਲੱਗਦਾ ਹੈ ਤਾਂ ਮੁਕਤੀ ਆਪਣੇ ਆਪ ਹੀ ਭਗਤ ਵਾਲੇ ਪਾਸੇ ਨੂੰ ਦੌੜੀ ਆਉਂਦੀ ਹੈ। ਜਿਵੇਂ ਨੀਵੇਂ ਥਾਂ ਵਾਲੇ ਪਾਸੇ ਨੂੰ ਜਲ ਆਪਣੇ ਆਪ ਹੀ ਆਉਂਦਾ ਹੈ। ਇਸ ਪ੍ਰਕਾਰ ਭਗਤੀ ਪ੍ਰਧਾਨ ਸਾਧੂਆਂ ਵੱਲ ਬਿਨਾਂ ਪ੍ਰਯਤਨ ਤੋਂ ਹੀ ਮੋਖ ਪਦਾਰਥ ਨੱਠੇ ਆਉਂਦੇ ਹਨ। ਅਤੇ ਜਿਵੇਂ ਜੜ੍ਹ ਚੇਤਨ ਦੀ ਗੰਢ ਨੂੰ ਖੋਲ੍ਹਣ ਵਾਸਤੇ ਗਿਆਨ ਰੂਪੀ ਦੀਵੇ ਦਾ ਪਿੱਛੇ ਵਰਨਣ ਹੋਇਆ ਹੈ, ਏਸੇ ਤਰ੍ਹਾਂ ਇਕ ਭਗਤੀ ਰੂਪੀ ਮਣੀ ਵੀ ਹੈ। ਜਿਸਨੂੰ ਚਿੰਤਾਮਣੀ ਆਖਿਆ ਜਾਂਦਾ ਹੈ। ਜਿਸਦੇ ਹਿਰਦੇ ਵਿਚ ਉਸ ਮਣੀ ਦਾ ਪ੍ਰਕਾਸ਼ ਫੈਲ ਜਾਂਦਾ ਹੈ ਉਹ ਦਿਨ ਰਾਤ ਨਿਰੰਤਰ ਇਕ ਸਮਾਨ ਹੀ ਬਣਿਆ ਰਹਿੰਦਾ ਹੈ। ਉੱਥੇ ਕਿਸੇ ਦੀਵੇ, ਘਿਉ ਜਾਂ ਬੱਤੀ ਆਦਿ ਦੀ ਕੋਈ ਲੋੜ ਨਹੀਂ ਰਹਿੰਦੀ। ਉਸ ਜਗ੍ਹਾ ਦਰਿੱਦਰਤਾ ਜਾਂ ਮੋਹ ਰੂਪੀ ਅੰਧਕਾਰ ਰਹਿੰਦਾ ਹੀ ਨਹੀਂ। ਕਿਸੇ ਵੀ ਕਿਸਮ ਦੀ ਹਵਾ ਉਸ ਮਣੀ ਦੇ ਪ੍ਰਕਾਸ਼ ਨੂੰ ਮਿਟਾ

ਬੁਝਾ ਨਹੀਂ ਸਕਦੀ। ਉਸਦੇ ਚਾਨਣ ਨਾਲ ਸਭ ਹਨੇਰੇ ਮਿਟ ਜਾਂਦੇ ਹਨ। ਕਾਮ ਆਦਿਕ ਦੁਸ਼ਟ ਉਧਰ ਤੱਕਦੇ ਤੱਕ ਨਹੀਂ। ਉਹਨਾਂ ਭਗਤਾਂ ਲਈ ਵਿਸ਼ ਅੰਮ੍ਰਿਤ ਤੇ ਸ਼ੱਤਰੂ ਮਿੱਤਰ ਹੋ ਜਾਂਦੇ ਹਨ। ਹਰ ਪ੍ਰਕਾਰ ਦੇ ਮਾਨਸਿਕ ਰੋਗਾਂ ਦਾ ਉਹ ਮਣੀ ਨਾਸ਼ ਕਰ ਦਿੰਦੀ ਹੈ।

ਹੁਣ ਪ੍ਰਸ਼ਨ ਉੱਠਦਾ ਹੈ ਕਿ ਉਹ ਮਣੀ ਪ੍ਰਾਪਤ ਕਿਵੇਂ ਹੋਵੇ ? ਉਸ ਵਾਸਤੇ ਸਾਧੂਆਂ ਦਾ ਕਥਨ ਹੈ ਕਿ ਵੇਦ, ਪੁਰਾਣ, ਪਵਿੱਤਰ ਪਰਵਤ ਹਨ। ਸ਼੍ਰੀ ਭਗਵਾਨ ਦੀਆਂ ਅਨੇਕ ਕਥਾਵਾਂ ਹੀ ਸੁੰਦਰ ਖਾਨਾਂ ਹਨ। ਸੱਚੇ ਸੁੱਚੇ ਮਹਾਂਪੁਰਖ ਉਹਨਾਂ ਖਾਨਾਂ ਨੂੰ ਜਾਨਣ ਵਾਲੇ ਮਰਮੀ ਖਨਿਕ ਹਨ ਅਤੇ ਸ਼ੁੱਧ ਬੁੱਧੀ ਕਹੀ ਹੈ, ਗਿਆਨ ਵੈਰਾਗ ਦੋ ਨੇਤਰ ਹਨ, ਜਿਹੜਾ ਪ੍ਰਭੂ ਪ੍ਰੇਮੀ ਉਸ ਚਿੰਤਾਮਣੀ ਨੂੰ ਪ੍ਰੇਮ ਨਾਲ ਖੋਜ ਲੈਂਦਾ ਹੈ ਉਸਨੂੰ ਇਕ ਮੁਕਤੀ ਤਾਂ ਕੀ ਸਾਰੇ ਬ੍ਰਹਮੰਡ ਦੇ ਸੁਖ ਹੀ ਪ੍ਰਾਪਤ ਹੋ ਜਾਂਦੇ ਹਨ। ਭਗਤੀ ਪੱਖ ਦਾ ਹੀ ਪ੍ਰਤੀਪਾਦਨ ਗੁਰਬਾਣੀ ਕਰਦੀ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਹੈ ਕਿ ਮਾਇਆ ਤੋਂ ਬਚਣ ਵਿਚ ਹਰੀ ਕ੍ਰਿਪਾ ਦਾ ਬਹੁਤ ਵੱਡਾ ਹੱਥ ਹੈ। ਤੇ ਉਹ ਪ੍ਰਾਪਤ ਹੁੰਦੀ ਹੈ ਸਤਿਸੰਗਤ ਵਿਚੋਂ। ਸਤਿਸੰਗਤ ਰਾਹੀਂ ਮਨੁੱਖ ਨੂੰ ਸੱਤ ਅਸੱਤ ਦਾ ਗਿਆਨ ਹੋ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ: ਮਾਇਆ ਸਰਵ ਵਿਆਪਨੀ ਹੈ। ਅਨੇਕ ਰੂਪਾਂ ਨਾਲ ਮਨੁੱਖ ਨੂੰ ਮੋਹਦੀ ਹੈ, ਪੁੱਤਰ ਕਲੱਤ੍ਰ, ਹਾਥੀ ਘੋੜੇ, ਰੂਪ ਜੋਬਨ, ਕਾਮ, ਕ੍ਰੋਧ, ਲੋਭ, ਮੋਹ ਆਦਿਕ ਦਾ ਰੂਪ ਧਾਰਨ ਕਰਕੇ ਅਤੇ ਨਾਨ੍ਹਾ ਪ੍ਰਕਾਰ ਦੇ ਅਚਾਰਾਂ ਵਿਹਾਰਾਂ ਦੇ ਸਵਾਂਗ ਧਾਰਨ ਕਰਕੇ ਇਹ ਜਗਤ ਨੂੰ ਠੱਗ ਰਹੀ ਹੈ। ਪਰ ਸੰਤਾਂ ਦੇ ਨੇੜੇ ਇਹ ਨਹੀਂ ਜਾਂਦੀ। ਕਿਉਂਕਿ ਉਹਨਾਂ ਦੇ ਬੰਧਨ ਤਾਂ ਪ੍ਰਮਾਤਮਾ ਨੇ ਕੱਟੇ ਹੋਏ ਹਨ-

"ਸੰਤਨ ਕੇ ਬੰਧਨ ਕਾਟੇ ਹਰਿ ਰਾਇ॥ ਤਾ ਕਉ ਕਹਾ ਬਿਆਪੈ ਮਾਇ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ॥ ਤਾ ਕੈ ਨਿਕਟਿ ਨ ਆਵੈ ਮਾਈ॥ (ਪੰਨ ੧੯੨)

ਅੱਗੇ ਰਾਗ ਗੂਜਰੀ ਵਿਚ ਪੰਚਮ ਪਾਤਸ਼ਾਹ ਦਾ ਹੁਕਮ ਹੈ ਕਿ ਇਹ ਮਾਇਆ ਬ੍ਰਹਮ ਲੋਕ, ਸ਼ਿਵ ਲੋਕ ਅਤੇ ਇੰਦਰ ਲੋਕ ਤੱਕ ਆਪਣਾ ਪ੍ਰਭਾਵ ਜਮਾਈ ਬੈਠੀ ਹੈ। ਪਰ ਸੰਤਾਂ ਦੇ ਤਾਂ ਇਹ ਪੈਰ ਧੋ ਧੋ ਕੇ ਪੀਂਦੀ ਹੈ।

ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ॥ ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥ ੧॥ (ਪੰਨਾ ੫੦੦)

ਕਿਉਂਕਿ ਸਾਧੂਆਂ ਦੇ ਪਾਸ ਹਰੀ ਭਗਤੀ ਰੂਪੀ ਖਜ਼ਾਨਾ ਹੈ। ਭਗਤੀ ਦਾ ਲਕਸ਼ਣ ਸ਼ਾਂਡਿੱਲਯ ਭਗਤੀ ਸੂਤਰ ਵਿਚ ਇਉਂ ਕੀਤਾ ਹੈ :

ਸਾ ਪਰਾ ਅਨੁਰਕਤੀ ਈਸ਼ਵਰੇ॥ (ਪਾਦ ਪਹਿਲਾ ਸੂਤਰ ੨)

ਭਾਵ ਪ੍ਰਮਾਤਮਾ ਦੇ ਪ੍ਰਤੀ ਅਤਿਅੰਤ ਪ੍ਰੇਮ ਹੀ ਭਗਤੀ ਹੈ। ਦੇਵ ਰਿਸ਼ੀ ਨਾਰਦ ਨੇ ਆਪਣੇ ਭਗਤੀ ਸੂਤਰ ਵਿਚ ਇਸਦੇ ਕਈ ਭੇਦ ਲਿਖੇ ਹਨ। ਜਿਵੇਂ ਗੁਣ, ਮਹਾਤਮ, ਆਸਕਤੀ ਆਦਿ। ਦੇਖੋ ਨਾਰਦ ਭਗਤੀ ਦਰਸ਼ਨ ਸੂਤਰ ੮੨॥ ਅਤੇ ਸ੍ਰੀ ਮਦ ਭਾਗਵਤ ਮਹਾਂਪੁਰਾਣ ਦੇ ਸਕੰਧ ਸੱਤ ਦੇ ਅਧਿਆਏ ਪੰਜ, ਸ਼ਲੋਕ ੨੩ ਵਿਚ ਇਸ ਨੂੰ ਨੌਂ ਪ੍ਰਕਾਰ ਦੀ ਭਗਤੀ ਆਖਿਆ ਗਿਆ ਹੈ। ਸ਼੍ਰਵਣ, ਕੀਰਤਨ, ਸਿਮਰਨ, ਚਰਨ ਸੇਵਾ, ਅਰਚਨ, ਨਮਸਕਾਰ, ਦਾਸ ਭਾਵ, ਤੇ ਸਖਾ ਭਗਤੀ। ਗੁਰਬਾਣੀ ਵਿਚ ਸੱਚੀ ਭਗਤੀ ਪ੍ਰਮਾਤਮਾ ਦੀ ਰਜ਼ਾ ਵਿਚ ਰਹਿਣਾ ਹੈ। ਇਸ ਤੋਂ ਬਿਨਾਂ ਜੋ ਲੋਕ ਹੋਰ ਢੰਗ ਅਪਨਾਉਂਦੇ ਹਨ ਉਸਨੂੰ ਸਤਿਗੁਰਾਂ ਨੇ ਦੰਭ ਜਾਂ ਪਾਖੰਡ ਆਖਿਆ ਹੈ ਤੇ ਕਰਨ ਵਾਲਿਆਂ ਨੂੰ ਅਧਮ ਜਾਂ ਕਚ ਨਕੱਚ ਦੀ ਸੰਗਯਾ ਦਿੱਤੀ ਹੈ।

ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥ ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ॥ (ਪੰਨਾ ੯੫੦)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ ਕਿ ਸਾਰੇ ਅਹੰਕਾਰ ਨੂੰ ਮਿਟਾ ਕੇ, ਅਤਿਅੰਤ ਨੀਵੇਂ ਹੋ ਕੇ, ਇਕਾਗਰ ਭਾਵ ਨਾਲ ਪ੍ਰਮਾਤਮਾ ਦਾ ਚਿੰਤਨ ਕਰਨਾ ਹੀ ਸੱਚੀ ਭਗਤੀ ਹੈ।

ਸਲੋਕ ਮ: ੫॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਪੰਨਾ ੧੧੦੨)

ਚੌਥੇ ਪਾਤਸ਼ਾਹ ਦਾ ਹੁਕਮ ਹੈ ਕਿ ਨਿਰੰਤਰ ਪਰਮੇਸ਼ਵਰ ਬਾਰੇ ਹੀ ਪੜ੍ਹਨਾ, ਲਿਖਣਾ, ਜਪਣਾ ਤੇ ਉਹਨਾਂ ਦਾ ਹੀ ਦਿਨ ਰਾਤ ਗੁਣ ਗਾਨ ਕਰਨਾ ਪ੍ਰੇਮਾ ਭਗਤੀ ਹੈ। ਮਨ ਬਚਨ ਤੇ ਹਿਰਦੇ ਵਿਚ ਪ੍ਰਮਾਤਮਾ ਨੂੰ ਵਸਾ ਲੈਣਾ ਸੱਚੀ ਭਗਤੀ ਦਾ ਸੱਚਾ ਲਕਸ਼ਣ ਹੈ। ਤੇਲ ਦੀ ਧਾਰ ਸਮਾਨ ਪ੍ਰੇਮ ਨਾਲ ਪ੍ਰਮਾਤਮਾ ਪਸੀਜ ਜਾਂਦਾ ਹੈ ਤੇ ਉਹਨਾਂ ਦੇ ਦ੍ਰਵਿਤ ਹੋਣ ਨਾਲ ਜੀਵ ਅਤਿਅੰਤ ਆਸਾਨੀ ਨਾਲ ਸੰਸਾਰ ਸਾਗਰ ਨੂੰ ਤਰ ਸਕਦਾ ਹੈ।

ਧਨਾਸਰੀ ਮਹਲਾ ੪॥ ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰ ਭਉਜਲੁ ਪਾਰਿ ਉਤਾਰੀ॥ ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ ਇਵ ਭਣੁ ਹਰਿ ਨਾਮੁ ਮੁਰਾਰੀ॥ (ਪੰਨਾ ੬੬੯)

ਰਾਗ ਬਿਲਾਵਲ ਵਿਚ ਤਾਂ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਗਤੀ ਦੀ ਪ੍ਰਗਾਢਤਾ ਤੇ ਤਨਮਯਤਾ

ਦੇ ਉਦਾਹਰਣ ਦੇਣ ਲੱਗਿਆਂ ਤਸ਼ਬੀਹਾਂ ਦੀ ਇਕ ਝੜੀ ਹੀ ਲੱਗਾ ਦਿੱਤੀ ਕਿ ਸਾਡਾ ਪ੍ਰੇਮ ਪ੍ਰਮਾਤਮਾ ਨਾਲ ਇਉਂ ਹੋਣਾ ਚਾਹੀਦਾ ਹੈ ਜਿਵੇਂ ਚਕੋਰ ਦਾ ਚੰਦਰਮਾ ਨਾਲ, ਮੱਛੀ ਦਾ ਪਾਣੀ, ਭੌਰੇ ਦਾ ਕਮਲ, ਚਕਵੀ ਦਾ ਸੂਰਜ, ਪਤਨੀ ਦਾ ਪਤੀ, ਲੋਭੀ ਦਾ ਧਨ, ਜਲ ਦਾ ਦੁੱਧ, ਭੁੱਖੇ ਦਾ ਅੰਨ, ਮਾਤਾ ਦਾ ਪੁੱਤ, ਪਤੰਗੇ ਦਾ ਦੀਪਕ, ਚੋਰ ਦਾ ਇਕਾਂਤ, ਹਾਥੀ ਦਾ ਕਾਮ, ਵਿਸ਼ਯੀ ਮਨੁੱਖ ਦਾ ਸੰਸਾਰ, ਜੁਆਰੀ ਦਾ ਜੂਆ, ਮ੍ਰਿਗ ਦਾ ਘੰਡਾਹੇੜਾ ਨਾਦ ਤੇ ਚਾਤ੍ਰਿਕ ਦਾ ਸਵਾਤੀ ਬੂੰਦ ਨਾਲ ਹੁੰਦਾ ਹੈ। ਹਜ਼ੂਰ ਦੀ ਅੰਮ੍ਰਿਤਮਈ ਬਾਣੀ ਦਾ ਅਨੰਦ ਮਾਣ ਕੇ ਵੇਖੋ।

ਇਕ ਨਿਮਖ ਰਹਨੁ ਨ ਜਾਇ॥ ਵਡ ਭਾਗਿ ਨਾਨਕ ਪਾਇ॥ ੫॥ ਪ੍ਰਭ ਤੁਝ ਬਿਨਾ ਨਹੀ ਹੋਰ॥ ਮਨਿ ਪ੍ਰੀਤਿ ਚੰਦ ਚਕੋਰ॥ ਜਿਉ ਮੀਨ ਜਲ ਸਿਉ ਹੇਤੁ॥ ਅਲਿ ਕਮਲ ਭਿੰਨੁ ਨ ਭੇਤੁ॥ ਜਿਉ ਚਕਵੀ ਸੂਰਜ ਆਸ॥ ਨਾਨਕ ਚਰਨ ਪਿਆਸ॥ ੬॥ ਜਿਉ ਤਰੁਨਿ ਭਰਤ ਪਰਾਨ॥ ਜਿਉ ਲੋਭੀਐ ਧਨੁ ਦਾਨੁ॥ ਜਿਉ ਦੂਧ ਜਲਹਿ ਸੰਜੋਗੁ॥ ਜਿਉ ਮਹਾ ਖੁਧਿਆਰਥ ਭੋਗੁ॥ ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ॥੭॥ ਜਿਉ ਦੀਪ ਪਤਨ ਪਤੰਗ॥ ਜਿਉ ਚੋਰੁ ਹਿਰਤ ਨਿਸੰਗ॥ ਮੈਗਲਹਿ ਕਾਮੈ ਬੰਧੁ॥ ਜਿਉ ਗ੍ਰਸਤ ਬਿਖਈ ਧੰਧੁ॥ ਜਿਉ ਜੂਆਰ ਬਿਸਨੁ ਨ ਜਾਇ॥ ਹਰਿ ਨਾਨਕ ਇਹੁ ਮਨੁ ਲਾਇ॥ ੮॥ ਕੁਰੰਕ ਨਾਦੈ ਨੇਹੁ॥ ਚਾਤ੍ਰਿਕੁ ਚਾਹਤ ਮੇਹੁ॥ ਜਨ ਜੀਵਨਾ ਸਤਸੰਗਿ॥ ਗੋਬਿਦੁ ਭਜਨਾ ਰੰਗਿ॥ ਰਸਨਾ ਬਖਾਨੈ ਨਾਮੁ॥ ਨਾਨਕ ਦਰਸਨ ਦਾਨੁ॥ ੯॥ ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥ ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ॥ ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥ ਹਰਿ ਪੈਜ ਰਖੈ ਮੁਰਾਰਿ॥ ਹਰਿ ਨਾਨਕ ਸਰਨਿ ਦੁਆਰਿ॥ ੧੦॥ ੨॥ (ਪੰਨਾ ੮੩੮)

ਫਿਰ ਪਵਿੱਤਰ ਗੁਰਬਾਣੀ ਵਿਚ ਹਰੀ ਦੇ ਵਿਯੋਗ ਅਤੇ ਮਿਲਾਪ ਦੋਹਾਂ ਨੂੰ ਹੀ ਮਹੱਤਵਪੂਰਨ ਆਖਿਆ ਹੈ। ਬਿਰਹਾ ਦੀ ਤੜਪ ਵਿਚ ਪੁਰਾਤਨ ਜਨਮਾਂ ਦੇ ਇਕੱਠੇ ਹੋਏ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਮਿਲਾਪ ਦੇ ਅਨੰਦ ਨਾਲ ਪੁੰਨਾਂ ਦੇ ਫਲ। ਇਸ ਪ੍ਰਕਾਰ ਸਾਧਕ ਪੁੰਨ ਅਤੇ ਪਾਪ ਦੋਹਾਂ ਤੋਂ ਮੁਕਤ ਹੋ ਕੇ ਪ੍ਰਮਾਤਮਾ ਦੇ ਨਾਲ ਅਖੰਡ ਅਨੰਦ ਭੋਗਦਾ ਹੈ। ਸਤਿਗੁਰਾਂ ਨੇ ਵਿਯੋਗ ਦਾ ਬੜਾ ਮਰਮ ਸਪਰਸ਼ੀ ਚਿੱਤਰਨ ਕੀਤਾ ਹੈ। ਪਹਿਲੇ ਪਾਤਸ਼ਾਹ ਦੀ ਤੜਪ ਦੇਖੋ।

ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥ ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾਂ॥ (ਪੰਨਾ ੧੧੦੯)

ਭਾਵ ਸਤਿਗੁਰੂ ਇਕ ਇਕ ਘੜੀ ਦੇ ਵਿਯੋਗ ਨੂੰ ਛੇ ਛੇ ਮਹੀਨਿਆਂ ਦਾ ਨਾਮ ਦਿੰਦੇ ਹਨ ਅਤੇ ਇਸੇ ਭਾਵ ਨੂੰ ਮੀਰਾਂ ਬਾਈ ਨੇ ਆਪਣੀ ਪਦਾਵਲੀ ਵਿਚ ਆਖਿਆ ਹੈ "ਭਈ ਛਮਾਸੀ ਰੈਣ" ਤੇ ਇਸ ਦਰਦ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਪੰਨਾ ੧੨੭੯ ਉੱਪਰ ਲਿਖਦੇ ਹਨ

ਸਲੋਕ ਮ : ੧॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥ (ਪੰਨਾ ੧੨੭੯)

ਏਸੇ ਪ੍ਰੇਮਾ ਭਗਤੀ ਵਿਚ ਲਿਵਲੀਨ ਪੰਜਵੇਂ ਸਤਿਗੁਰੂ ਫੁਰਮਾਉਂਦੇ ਹਨ ਕਿ ਮੇਰੇ ਲੱਖਾਂ ਜੀਭਾਂ ਹੋਣ ਤਾਂ ਕਿ ਮੈਂ ਉਸਦੇ ਗੁਣ ਗਾ ਸਕਾਂ, ਕਰੋੜਾਂ ਕੰਨ ਉਹਨਾਂ ਦੇ ਗੁਣਗਾਨ ਤੇ ਕੀਰਤੀ ਸੁਣਨ ਲਈ ਹੋਣ, ਜਿਸਦੇ ਸੁਣਨ ਨਾਲ ਹੀ ਮਨ ਨਿਰਮਲ ਹੋ ਜਾਂਦਾ ਹੈ, ਯਮਾਂ ਦੀ ਫਾਸੀ ਕੱਟੀ ਜਾਂਦੀ ਹੈ। ਉਹ ਕਰੋੜਾਂ ਹੱਥਾਂ ਦੀ ਯਾਚਨਾ ਇਸ ਲਈ ਕਰਦੇ ਹਨ ਕਿ ਉਸਦੀ ਤੇ ਉਸਦੇ ਪਿਆਰਿਆਂ ਦੀ ਟਹਿਲ ਹੋ ਸਕੇ। ਅਨੰਤ ਚਰਨਾਂ ਦੀ ਮੰਗ ਹੈ ਕਿ ਉਸ ਵੱਲ ਚੱਲ ਕੇ ਜਾਇਆ ਜਾ ਸਕੇ :-

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥ ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ॥ ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ॥ ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ॥੨॥ ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥ ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ॥ ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ॥ ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥ ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ॥੩॥ ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ॥ ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ॥ ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ॥ ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ॥ ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ॥ ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ॥ ੪॥ (ਪੰਨਾ ੭੮੧)

ਚਲਦਾ....

# ਭੈਣੀ ਪਿੰਡ ਬੀਚ ਭਇਓ ਭਾਨ ਉਜੀਆਰਾ ਸੀ

*—ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਆ,*
*ਹੈਡ ਗ੍ਰੰਥੀ, ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ*

ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ ਵਿਚ, ਸਿੰਘ ਨਾ ਸੰਭਾਲ਼ ਸਕੇ ਰਾਜ ਸਾਜ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ ਫੁਟ ਮਾਰੇ ਕੁਟ ਕੁਟ, ਪੁਟ ਪੁਟ ਬਾਗ ਸਤਲੁਜ ਬੀਚ ਡਾਰਾ ਸੀ
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਬਿਸਾਲ ਸਾਰੇ, ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ
ਸਾਰਾ ਸੀ ਕਰਤਾਰ ਸਿੰਘਾ ਕਿਸੇ ਭੀ ਨ ਕਾਜ ਕੋਈ, ਚੱਲ ਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ

ਹਾਰਾ ਸੀ ਨਸੀਬ ਜਦੋਂ ਖਾਲਸੇ ਨੇ ਆਲਸੇ ਹੋ, ਮਨ ਮੱਤ ਚੰਦ੍ਰੀ ਕੁ ਪੇਚ ਆਏ ਡਾਰਾ ਸੀ
ਡਾਰਾ ਸੀ ਪ੍ਰਤਾਪ ਆਪ ਚੌੜ ਕਰ ਰੌੜ ਬੀਚ, ਪੰਥ ਗਾੜ੍ਹੀ ਨੀਂਦ ਸੁਤਾ ਜਾਗ ਨ ਸੰਭਾਰਾ ਸੀ
ਭਾਰਾ ਸੀ ਬੇਸਾਰਾ ਪੰਥ ਗੁਰੂ ਗਰੰਥ ਬਾਣੀ ਭੁਲਾ, ਛਡ ਗੁਰ ਰੀਤੀਆਂ ਕੁਰੀਤੀਆਂ ਨੂੰ ਧਾਰਾ ਸੀ
ਚਾਰਾ ਸੀ ਨ ਕੋਈ ਤਦੋਂ ਦਿਸਦਾ ਕਰਤਾਰ ਸਿੰਘਾ, ਡਾਂਵਾਂ ਡੋਲ ਹੋਏ ਰਿਹਾ ਬੇੜਾ ਬੇ ਸਹਾਰਾ ਸੀ

ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤਿ, ਭੈਣੀ ਪਿੰਡ ਬੀਚ ਭਇਓ ਭਾਨ ਉਜੀਆਰਾ ਸੀ
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿਖੀ ਸਾਖ, ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ, ਨਾਮ ਦਾ ਬਜਾਇਆ ਸਾਰੇ ਜਗ ਤੇ ਨਗਾਰਾ ਸੀ
ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ, ਕਾਮ ਕ੍ਰੋਧ ਲੋਭ ਮੋਹ ਦੁਸਟ ਹੰਕਾਰਾ ਸੀ

ਟਾਰਾ ਸੀ ਕੁਚਾਲਾਂ ਤੇ ਖਿਆਲਾਂ ਭੈੜੇ ਬੰਦਿਆਂ ਨੂੰ, ਗੰਦਿਆਂ ਨੂੰ ਗੁਰਸਿਖੀ ਰਾਸਤਾ ਦਿਖਾਰਾ ਸੀ
ਪਿੰਡਾਂ ਵਿਚ ਚੱਕਰ ਲਗਾਇਕੇ ਵਧਾਈ ਸਿਖੀ, ਤਿਖੀ ਚਾਲ ਨਾਲ ਮਨ ਮਤ ਤਾਈਂ ਗਾਰਾ ਸੀ
ਗਾਰਾ ਸੀ ਜੋ ਪਿੰਡਾਂ ਵਿਚ ਚੋਰੀ ਯਾਰੀ ਡਾਕਿਆਂ ਦਾ, ਨਾਮ ਦੀ ਨਦੀ ਚਲਾਏ ਸਾਰਾ ਧੋਏ ਡਾਰਾ ਸੀ
ਡਾਰਾ ਸੀ ਵਿਹਾਰ ਕਰਤਾਰ ਸਿੰਘਾ ਸਬਦਾਂ ਦਾ, ਸੈਂਇਆਂ ਜੀਆਂ ਭੁਲਿਆਂ ਨੂੰ ਤੁਰਤ ਸੁਧਾਰਾ ਸੀ

ਧਾਰਾ ਸੀ ਚਲਾਈ ਸੋਹਣੀ ਨਾਮ ਦੀ ਫੜਾਈ ਮਾਲਾ, ਆਹਲਾ ਕਾਮ ਕੀਨਾਂ ਨਾਮ ਦੇਸ ਮੈ ਬਿਥਾਰਾ ਸੀ
ਸੈਂਕੜੇ ਸਜਾਇ ਸਿੰਘ ਜਿਥੇ ਜਾਏ ਪੈਰ ਧਰੇ, ਬੜੇ ਰੋਹਬ ਦਾਬ ਵਾਲਾ ਸੁੰਦਰ ਦੀਦਾਰਾ ਸੀ
ਜਿਥੇ ਜਾਏ ਬਹਿੰਦੇ ਕਹਿੰਦੇ ਨਾਮ ਦੀ ਵਡਾਈ ਭਾਰੀ, ਨਾਮ ਬਿਨਾਂ ਬਾਬੇ ਜੀ ਨੂੰ ਕੁਝ ਨ ਪਿਆਰਾ ਸੀ
ਸਾਰਾ ਸੀ ਇਹ ਭੇਦ ਕਰਤਾਰ ਸਿੰਘ ਉਹਨਾਂ ਕਿਹਾ, ਜਿਨ੍ਹਾਂ ਆਪ ਬਾਬੇ ਜੀ ਨੂੰ ਨੇਤ੍ਰੀਂ ਨਿਹਾਰਾ ਸੀ

*(੨੨ ਮਾਘ ੧੯੮੬ ਬਸੰਤ ਨੂੰ. ਸਤਿਜੁਗ*
*ਸ੍ਰੀ ਭੈਣੀ ਸਾਹਿਬ ਤੇ ਛਪੀ।)*

# ਸਤਿਗੁਰ ਰਾਮ ਸਿੰਘ ਜੀ

*—ਸਵਰਗੀ ਰਣਜੀਤ ਸਿੰਘ ਖੜਗ*



ਮੌਸਮ ਖਿਜ਼ਾਂ ਸੀ ਆ ਗਿਆ
ਗੁੰਚਾ ਵੀ ਸੀ ਕੁਮਲਾ ਗਿਆ
ਹਰ ਫੁਲ ਸੀ ਮੁਰਝਾ ਗਿਆ
ਸਿਖੀ ਦੇ ਸੋਹਣੇ ਬਾਗ ਦਾ
ਰਾਖਾ ਨਾ ਸੀ ਕੋਈ ਜਾਗਦਾ
ਝੱਖੜ ਸੀ ਐਨਾ ਝੁੱਲਿਆ
ਤੇ ਫਰਜ਼ ਹਰ ਕੋਈ ਭੁੱਲਿਆ
ਇਹ ਬਾਗ ਇਦਾਂ ਰੁਲਿਆ
ਪਤੇ ਹਰੇ ਤੇ ਪੱਤੀਆਂ
ਝਾੜ ਪਤ-ਝੜ ਘਤੀਆਂ
ਬੁਲਬੁਲਾਂ ਬੇਚਾਰੀਆਂ
ਉਹ ਕਰਨ ਆਹੋ ਜ਼ਾਰੀਆਂ
ਜਿਗਰਾਂ ਤੇ ਚਲਣ ਆਰੀਆਂ
ਬਿਰਹੋਂ ਦੀ ਆਤਸ਼ ਭੁੰਨੀਆਂ
ਸਾਈਂ ਦੇ ਦਰ ਤੇ ਰੁਨੀਆਂ
ਉਸ ਜੋਤ ਨੇ ਸਿਰ ਚੁੱਕਿਆ
ਜਾਂ ਆਜਜ਼ਾਂ ਨੂੰ ਤੱਕਿਆ
ਨਾ ਤਕਕੇ ਜਰ ਸਕਿਆ
ਮਿਹਰਾਂ ਤੇ ਝਟ ਉਹ ਆ ਗਈ
ਰਹਿਮਤ ਦੀ ਵਰਖਾ ਪਾ ਗਈ
ਮਿਟ ਗਏ ਆਜ਼ਾਰ ਨੇ
ਖੁਸ਼ੀਆਂ ਦੇ ਸਭ ਆਸਾਰ ਨੇ
ਮੁੜ ਖਿੜ ਪਏ ਗੁਲਜ਼ਾਰ ਨੇ

ਦੁਖਾਂ ਦਾ ਬਸ ਹੁਣ ਅੰਤ ਏ
ਜਾਂ ਆ ਗਈ ਬੰਸਤ ਏ
ਗੁੰਚਾ ਖਿੜ ਕੇ ਹੱਸਿਆ
ਤੇ ਹਸ ਕੇ ਉਸ ਦੱਸਿਆ
ਲੂੰ ਲੂੰ 'ਚ ਮੇਰੇ ਧੱਸਿਆ
ਸੁਖਾਂ ਦਾ ਸੀ ਪੈਗਾਮ ਉਹ
ਆਸਾਂ ਦਾ ਸੀ ਅੰਜਾਮ ਉਹ
ਹੁਣ ਸਤਿਗੁਰ (ਰਾਮ ਸਿੰਘ ਜੀ) ਆ ਗਏ
ਔਹ ਆ ਗਏ, ਔਹ ਆ ਗਏ
ਮੋਇਆ 'ਚ ਜੀਵਨ ਪਾ ਗਏ
ਹੁਣ ਪਰਾਂ ਹੇਠੋਂ ਚੁੰਜ ਕੱਢ
ਸੁਟੇ ਨੇ ਤੇਰੇ ਫਾਹ ਵਢ
ਐ ਬੁਲਬੁਲੇ ਬੇਦਾਰ ਹੋ
ਛੱਡ ਗਫ਼ਲਤਾਂ ਹੋਸ਼ਿਆਰ ਹੋ
ਪਰਵਾਜ਼ ਨੂੰ ਤਿਆਰ ਹੋ
ਤੈਨੂੰ ਇਹ ਫਰਸ਼ੋਂ ਚਾਨਗੇ
ਤੇ ਅਰਸ਼ ਤੇ ਪਹੁੰਚਾਨਗੇ

*"ਸੁਤੰਤਰ" ਵਿਚ ੮ ਫਰਵਰੀ ੧੯੩੮ ਨੂੰ ਛੱਪੀ*

*ਸਵਰਗੀ ਸ. ਰਣਜੀਤ ਸਿੰਘ ਖੜਗ ਜੀ ਦੀਆਂ ਕਾਵਿ ਰਚਨਾਵਾਂ ਉਹਨਾਂ ਦੇ ਸੁਪੱਤਰ ਇੰਜੀਨੀਅਰ ਕਮਰਜੀਤ ਸਿੰਘ ਰਾਹੀਂ ਪ੍ਰਾਪਤ ਹੋਈਆਂ ਹਨ— ਸੰਪਾਦਕ*

ਗੀਤ

# ਕਦੋਂ ਆਵੇਗਾ ਉਹ ਚੀਨੀ ਅਸਵਾਰ



*—ਜੋਗਿੰਦਰ ਸਿੰਘ ਮੁਕਤਾ*

ਕਦੋਂ ਆਵੇਗਾ ਉਹ ਚੀਨੀ ਅਸਵਾਰ ਸੰਗਤਾਂ ਉਡੀਕਦੀਆਂ
ਕਦੋਂ ਆਵੇਗਾ, ਆਵੇਗਾ ਦਿਲਦਾਰ ਸੰਗਤਾਂ ਉਡੀਕਦੀਆਂ

ਆਈਆਂ ਪੱਤਝੜਾਂ ਕਈ ਲੰਘੀਆਂ ਬਹਾਰਾਂ ਨੇ
ਪਾਧਿਆਂ ਤੋਂ ਪੁਛਣਾ ਪੁਵਾਈਆਂ ਮੈਂ ਹਜ਼ਾਰਾਂ ਨੇ
ਤੇਰੀ ਯਾਦ ਨਿਤ ਕਰਦੀ ਖਵਾਰ ਸੰਗਤਾਂ ਉਡੀਕਦੀਆਂ
ਕਦੋਂ ਆਵੇਗਾ ਉਹ ਚੀਨੀ ਅਸਵਾਰ ................

ਮਾਹੀ ਬਿਨਾਂ ਭੈਣੀ ਦੀਆਂ ਸੁੰਨੀਆਂ ਸੀ ਗਲੀਆਂ
ਗੁਰੂ ਹਰੀ ਸਿੰਘ ਸਦਾ ਦੇਂਦੇ ਰਹੇ ਤਸੱਲੀਆਂ
ਹੋਇਆ ਤੇਰੇ ਬਿਨਾਂ ਸੁੰਣਾ ਸੰਸਾਰ ਸੰਗਤਾਂ ਉਡੀਕਦੀਆਂ
ਕਦੋਂ ਆਵੇਗਾ ਉਹ ਚੀਨੀ ਅਸਵਾਰ ................

ਲਖਾਂ ਕਰਵਾਏ ਪਾਠ ਗੁਰੂ ਪ੍ਰਤਾਪ ਨੇ
ਗੁਰ ਜਗਜੀਤ ਜੀ ਜਪਾਉਂਦੇ ਸਦਾ ਜਾਪ ਨੇ
ਸੁਣੋਂ ਕੂਕਿਆਂ ਦੀ ਪਾਤਸ਼ਾਹ ਪੁਕਾਰ ਸੰਗਤਾਂ ਉਡੀਕਦੀਆਂ
ਕਦੋਂ ਆਵੇਗਾ ਉਹ ਚੀਨੀ ਅਸਵਾਰ ................

ਝੋਲੀ ਵਿਚ ਖੈਰ ਦਾਤਾ ਪਾ ਦਿਉ ਦੀਦਾਰ ਦੀ
ਤੇਰੇ ਕੋਲ ਔਖਦ ਹੈ ਬ੍ਰਿਹੋਂ ਬੀਮਾਰ ਦੀ
ਮਨ ਮੁਕਤੇ, ਵਾਸਤਾ ਦਤਾਰ ਸੰਗਤਾਂ ਉਡੀਕਦੀਆਂ
ਕਦੋਂ ਆਵੇਗਾ ਉਹ ਚੀਨੀ ਅਸਵਾਰ ................

*ਪਿੰਡ ਸੰਤ ਨਗਰ,*
*ਸਿਰਸਾ ਹਰਿਆਣਾ।*
*ਫੋਨ-੯੯੯੨੩੩੯੫੨੪*

# ਨ਼ਾਮਧਾਰੀ ਸ਼ਹੀਦ

—(ਸਵਰਗੀ) ਰਣਜੀਤ ਸਿੰਘ "ਖੜਗ"

ਡਿਠੇ ਕੁਝ ਮਸਤਾਨੜੇ
ਜੋਸ਼ਾਂ ਦੇ ਸਨ ਪੈਮਾਨੜੇ
ਖੁਸ਼ੀਆਂ ਦੇ ਸਨ ਤਰਾਨੜੇ
ਮੈਂ ਪੁੱਛਿਆ ਇਕ ਰਿਦ ਨੂੰ
ਰਖਿਆ ਤਲੀ ਤੇ ਜਿੰਦ ਨੂੰ
ਨਸ਼ਾ ਕੀ ਪੀਂਦਾ ਏ ਤੂੰ ?
ਐਡਾ ਖੁਸ਼ੀ ਥੀਂਦਾ ਏ ਤੂੰ ?
ਕਿਸ ਆਸਰੇ ਜੀਂਦਾ ਏ ਤੂੰ ?
ਤਾਂ ਚਮਕੀਆਂ ਉਸ ਅਖੀਆਂ
ਮੁਖ ਲਾਲੀਆਂ ਆ ਭਖੀਆਂ
ਮਸਤੀ 'ਚ ਆ ਕੇ ਬੋਲ੍ਹਿਆ
ਇਹ ਭੇਤ ਸਾਰਾ ਖੋਲਿਆ
ਦਿਲ ਸਾਹਮਣੇ ਰੱਖ ਫੋਲਿਆ
ਔਹ ਗੁਰੂ ਏ ਪਿਆਰਾ ਮਿਰਾ
(ਸਤਿਗੁਰ) ਰਾਮ ਸਿੰਘ ਸਾਕੀ ਮਿਰਾ
ਨਸ਼ਾ ਏ ਬਸ ਨਾਮ ਦਾ
ਇਕ ਘੁਟ ਉਸਦੇ ਜਾਮ ਦਾ
ਏ, ਟੌਟ ਮੇਰੀ ਲਾਹਵੰਦਾ
ਉਸੇ ਦਾ ਜੋ ਖੁਮਾਰ ਏ
ਜੀਵਨ ਦਾ ਬਸ ਆਧਾਰ ਏ
ਜਾਂ ਦੂਜੀ ਵਾਰ ਉਹ ਮਿਲਿਆ,
ਤਾਂ ਸੀਨਾ ਮੇਰਾ ਹਿਲਿਆ
ਦਿਲ ਛਾਨਣੀ ਹੋ ਛਿਲਿਆ
ਉਹ ਤੋਪ ਨਾਲ ਸੀ ਜਕੜਿਆ
ਹਥ ਮੌਤ ਦੇ ਸੀ ਪਕੜਿਆ
ਪਰ ਨੂਰ ਉਸ ਤੇ ਵਰ੍ਹਦਾ,
ਠਠੇ ਸੀ ਮੌਤ ਨੂੰ ਕਰਦਾ,
ਮੈਂ ਗਿਆ ਝਕਦਾ ਡਰਦਾ,
ਜਾ ਆਖਿਆ ਹੈਰਾਨ ਹੋ,
ਅਜਬ ਤੁਸੀਂ ਇਨਸਾਨ ਹੋ।
ਹੁੰਦਾ ਇਝ ਇਜ਼ਹਾਰ ਏ
ਨਹੀਂ ਲੱਥਾ ਉਹ ਖੁਮਾਰ ਏ
ਦਸ ਭੇਤ ਕੀ ਵਿਚ ਯਾਰ ਏ
ਉਹ ਖਿੜ ਖਿੜਾ ਕੇ ਹਸਿਆ
ਤੇ ਮੁਸਕਰਾ ਕੇ ਦੱਸਿਆ
ਉਹ ਪਹਿਲਾ ਸਾਕੀ ਰਿਹਾ ਨਾ
ਤੇ ਟੋਟਾ ਜਾਵੇ ਸਿਹਾ ਨਾ
ਇਹ ਮਿਲਿਆ ਉਹੋ ਜਿਹਾ ਨਾ
ਕਾਵਨ ਕਲਾਲ ਨਹੀਂ ਸੰਗਦਾ
ਮੁਲ ਜਿੰਦ ਦਾ ਏ ਮੰਗਦਾ
ਪਹਿਲਾ ਨਸ਼ਾ ਸੀ ਨਾਮ ਦਾ
ਇਹ ਸ਼ਹਾਦਤਾਂ ਦੇ ਜਾਮ ਦਾ
ਗਟ ਗਟ ਚੜ੍ਹਾਂਦਾ ਜਾਂਵਦਾ
ਮੈਂ ਮੈ ਐਸੀ ਪਿਆਂਗਾ
ਬਸ ਅਮਰ ਜੀਵਨ ਜੀਆਂਗਾ
ਮੈਂ ਪੁੱਛਿਆ ਕੀ ਗੱਲ ਸੀ
ਇਕ ਮੁੰਡਾ ਆਇਆ ਚਲ ਸੀ
ਵਿਚ ਖਬਰ ਨਹੀਂ ਕੀ ਵਲ ਸੀ
ਉਨ ਕੀਤੀ ਹਿੰਮਤ ਬੜੀ ਕਿਓਂ ?
ਕਾਵਨ ਦੀ ਦਾੜ੍ਹੀ ਫੜੀ ਕਿਓਂ ?
ਉਨ ਆਖਿਆ ਗੱਲ ਇਹ ਸੀ
ਬੱਚਾ ਸੀ, ਤਿਖੀ ਤਿਹ ਸੀ
ਜਿੰਦ ਖਸ ਹੁੰਦੀ ਖਿਹ ਸੀ
ਬੇਖਬਰ ਤੇ ਬੇਤਾਬ ਹੋ,
ਮਛੀ ਜਿਵੇਂ ਬੇਆਬ ਹੋ,
ਜਾ ਹਥ ਦਾਹੜੀ ਲਾਇਆ
ਤੇ ਵਾਸਤਾ 'ਚਾ ਪਾਇਆ
ਜਾ ਪਹਿਲਾ ਛਾਦਾਂ ਚਾਹਿਆ
ਬਸ ਵਿਚੋਂ ਇਹੋ ਗੱਲ ਸੀ
ਨਾ ਹੋਰ ਕੋਈ ਵਲ ਸੀ
ਮੈਂ ਦੇਖੀਆਂ ਇਹ ਦਲੇਰੀਆਂ
ਤੇ ਹੋਸ਼ਾਂ ਉੱਡੀਆਂ ਮੇਰੀਆਂ
ਫੇਰ ਅਖੀਆਂ ਜਾ ਫੇਰੀਆਂ
ਤੋਪਾਂ ਦਨਾ ਦਨ ਗੱਜੀਆਂ
"ਖੜਗ" ਠਾਹ ਠਾਹ ਵੱਜੀਆਂ

*ਜਨਵਰੀ, ੧੯੩੯*

# ਸਨੇਹ ਦੀਆਂ ਤੰਦਾਂ

—ਜਸਵੰਤ ਸਿੰਘ ਵਿਰਦੀ

ਮੇਰੀ ਬੀਵੀ ਨੇ ਕਿਹਾ-'ਐਡਮਿੰਟਨ, ਕਨੇਡਾ ਤੋਂ ਤੁਹਾਡੀ ਕਾਲ ਹੈ, ਸੁਣੋ!"

ਮੈਂ ਰਿਸੀਵਰ ਕੰਨ ਨਾਲ.ਲਾ ਕੇ ਫਤਹਿ ਬੁਲਾਈ ਤੇ ਪੁੱਛਿਆ-'ਕੌਣ ?'

ਆਵਾਜ਼ ਆਈ-'ਤੁਹਾਡੀ ਦੀਸ਼ੋ...ਪਛਾਣ ਗਏ ਹੋ ?'

ਮੈਂ ਪੁੱਛਿਆ-'ਠੀਕ ਠਾਕ ਏਂ ?'

ਬੋਲੀ-'ਰੱਬੀ ਮਿਹਰ ?'

'ਕਿਵੇਂ ਚੇਤੇ ਕੀਤੈ ?'

ਬੋਲੀ-'ਤੁਸੀਂ ਹਰ ਵੇਲੇ ਚੇਤੇ 'ਚ ਰਹਿੰਦੇ ਹੋ ਸਰ'

'...ਤੇ ਹੁਣ ?'

ਕਹਿਣ ਲੱਗੀ-'ਮੈਂ ਚਾਰ ਵਰ੍ਹੇ ਪਹਿਲਾਂ ਇਥੇ ਆ ਗਈ ਸੀ, ਮੇਰੇ ਹਸਬੈਂਡ ਮਸ਼ੀਨਿਸਟ ਨੇ, ਐਡਮਿੰਟਨ 'ਚ ਤੇਲ ਨਿਕਲਦਾ ਹੈ...'

ਮੈਂ ਕਿਹਾ-'ਸਾਡੇ ਭਤੀਜੇ ਵੀ ਐਡਮਿੰਟਨ 'ਚ ਹੀ ਨੇ-ਹਰਦੇਵ ਸਿੰਘ ਚਾਨਾ ਅਤੇ ਉਸਦੇ ਪੁੱਤਰ'

'ਅਸੀਂ ਲੱਭ ਲਏ ਸਨ।' ਦੀਸ਼ੋ ਨੇ ਕਿਹਾ-'ਮੇਰੇ ਹਸਬੈਂਡ ਉਨ੍ਹਾਂ ਦੇ ਰਿਸ਼ਤੇਦਾਰ ਹੀ ਹਨ...ਨਾਲੇ ਸੱਚ, ਗਿਆਨੀ ਕੇਸਰ ਸਿੰਘ ਨਾਵਲਿਸਟ ਵੀ ਇਥੇ ਹੀ ਹਨ ਪਰ ਬੀਮਾਰ ਨੇ...'

ਮੈਂ ਕਿਹਾ-'ਸੁਖੀ ਰਹੁ!'

ਦੀਸ਼ੋ ਨੇ ਫੇਰ ਕਿਹਾ-'ਅਪ੍ਰੈਲ ਨੂੰ ਇਥੇ ਮੌਸਮ ਸੁਖਾਵਾਂ ਹੁੰਦੈ-ਤੁਸੀਂ ਉਦੋਂ ਇਥੇ ਆ ਜਾਵੋ, ਹੁਣ ਜਨਵਰੀ ਚਲ ਰਹੀ ਐ, ਮੈਂ ਤੁਹਾਡੇ ਅਤੇ ਆਂਟੀ ਜੀ ਦੇ ਡਾਕੂਮੈਂਟਸ ਤਿਆਰ ਕਰ ਲਏ ਨੇ, ਇਥੇ ਆ ਕੇ ਸਾਨੂੰ ਨਿਵਾਜ਼ੋ ਸਰ!'

ਫੇਰ ਉਹ ਭਾਵੁਕ ਹੋ ਗਈ, ਡੁਸਕਣ ਲੱਗ ਪਈ-'ਸਰ ਤੁਸੀਂ ਮੇਰੇ ਲਈ ਬਹੁਤ ਕੁਝ ਕੀਤੈ...'

ਮੈਂ ਕਿਹਾ-'ਮੈਨੂੰ ਕੁਝ ਵੀ ਚੇਤੇ ਨਹੀਂ'

'ਪਰ ਮੈਂ ਕ੍ਰਿਤੱਗ ਹਾਂ'

ਮੈਂ ਕਿਹਾ-'ਮੇਰਾ ਫਰਜ਼ ਸੀ'

ਬੋਲੀ-'ਮੈਨੂੰ ਵੀ ਆਪਣਾ ਫਰਜ਼ ਪੂਰਾ ਕਰਨ ਦਿਓ...'

ਇਸ ਪਿੱਛੋਂ ਸੰਪਰਕ ਟੁੱਟ ਗਿਆ।

ਰਿਸੀਵਰ ਰੱਖ ਕੇ, ਮੈਂ ਬਹੁਤ ਪਿੱਛੇ ਸਰਕਾਰੀ ਕਾਲਜ ਹੁਸ਼ਿਆਰਪੁਰ ਦੇ ਦਿਨਾਂ ਵਿਚ ਪੁੱਜ ਗਿਆ।



ਇਕ ਦਿਨ ਦੀਸ਼ੋ (ਹਰਦੀਸ਼) ਨੇ ਮੈਨੂੰ ਕਲਾਸ ਦੇ ਕਮਰੇ ਤੋਂ ਬਾਹਰ ਹੀ ਰੋਕ ਕੇ ਕਿਹਾ-'ਸਰ, ਮੈਂ ਫੀਸ ਦੇਣੀ ਹੈ...'

ਮੈਂ ਕਿਹਾ-'ਜ਼ਰੂਰ ਦੇ...ਜਾਹ ਦੇ ਆ...'

ਬੋਲੀ-'ਤੁਸੀਂ ਨਾਲ ਚਲੋ'

ਪੁੱਛਿਆ-'ਕਿਸ ਕਰਕੇ ?'

'ਪ੍ਰਿੰਸੀਪਲ ਸਾਹਬ ਨੂੰ ਕਹਿ ਕੇ ਅੱਧੀ ਫੀਸ ਕਰਵਾ ਦਿਓ।'

ਮੈਂ ਦੀਸ਼ੋ ਦੇ ਮਾਸੂਮ ਚਿਹਰੇ ਵਲ ਤੱਕਿਆ, ਤਾਂ ਬੋਲੀ-'ਮੇਰਾ ਬਾਪ ਬਹੁਤ ਬੀਮਾਰ ਐ...'

ਪੁੱਛਿਆ-'ਕਿੱਥੇ ਹੈ ?'

'ਸਾਡੇ ਪਿੰਡ ਹੁਕੜਾਂ 'ਚ'

ਮੈਂ ਤ੍ਰੱਬਕਿਆ-'ਹੁਕੜਾਂ ਤੇ ਮੇਰੇ ਸ਼ਾਇਰ ਮਿਤਰ ਤਾਰਾ ਸਿੰਘ ਕਾਮਲ ਦਾ ਪਿੰਡ ਹੈ...'

ਦੀਸ਼ੋ ਦੀਆਂ ਅੱਖਾਂ 'ਚ ਚਮਕ ਭਰ ਗਈ-'ਹਾਂ, ਉਹ ਸਾਡੇ ਪਿੰਡ ਦੇ ਹੀ ਸਨ...'

ਹੁਸ਼ਿਆਰਪੁਰ ਤੋਂ ਫਗਵਾੜਾ ਵਲ ਜਾਂਦੀ ਸੜਕ 'ਤੇ ਹੁਕੜਾਂ ਪਿੰਡ ਆਉਂਦਾ ਹੈ।

ਮੈਂ ਸਿਫਾਰਿਸ਼ ਕਰਕੇ ਦੀਸ਼ੋ ਦੀ ਫੀਸ ਅੱਧੀ ਕਰਵਾ ਦਿੱਤੀ। ਤਾਂ ਉਹਨੇ ਬਿਨਾ ਕਿਸੇ ਝਿੱਜਕ ਦੇ ਕਿਹਾ-

'ਸਰ, ਫੀਸ ਤੁਸੀਂ ਦੇ ਦਿਓ, ਸਾਡੇ ਘਰ 'ਚ ਕੋਈ ਕਮਾਊ ਨਹੀਂ ਹੈ, ਮੈਂ ਫੇਰ ਕਦੀ ਮੋੜ ਦਿਆਂਗੀ...'

ਮੈਂ ਫੀਸ ਜਮ੍ਹਾ ਕਰਵਾ ਦਿੱਤੀ ਤਾਂ ਦੀਸ਼ੋ ਨੇ ਫੇਰ ਕਿਹਾ-'ਤੁਸੀਂ ਮੈਨੂੰ ਵੀ ਆਪਣੀ ਧੀ ਸਮਝ ਲਵੋ।'

ਮੈਂ ਚੁੱਪ ਕੀਤਾ ਰਿਹਾ।

ਵਡੇਰੀ ਉਮਰ ਦਾ ਹੋਣ ਕਰਕੇ ਵਿਦਿਆਰਥੀ, ਖਾਸ ਕਰਕੇ ਕੁੜੀਆਂ ਬਹੁਤ ਆਦਰ ਦਿੰਦੀਆਂ ਸਨ। ਕਾਲਜ ਦੇ ਪਿਛਲੇ ਪਾਸੇ ਸਾਡਾ ਘਰ ਸੀ। ਕਈ ਘਰ ਵੀ ਆ ਜਾਂਦੀਆਂ, ਮੇਰੀਆਂ ਬੇਟੀਆਂ ਨਾਲ ਵਿਚਾਰ ਵਟਾਂਦਰਾ ਕਰਦੀਆਂ ਅਤੇ ਮੇਰੀ ਬੀਵੀ ਨਾਲ ਕੰਮ ਕਰਵਾ ਜਾਂਦੀਆਂ।

'ਕੁੜੀਆਂ ਮਸੀਂ ਘਰ ਦੀ ਚਾਰਦੀਵਾਰੀ ਵਿਚੋਂ ਬਾਹਰ ਆਈਆਂ ਨੇ।' ਮੇਰੀ ਬੀਵੀ ਕਹਿੰਦੀ-

'ਸਾਡੇ ਵੇਲੇ ਵਿਚ ਤਾਂ ਹੱਸਣ ਵੀ ਨਹੀਂ ਸਨ ਦਿੰਦੇ ਧੀਆਂ ਨੂੰ।'

ਮੇਰੀਆਂ ਧੀਆਂ ਵੀ ਕਾਲਜ ਵਿਚ ਸਨ, ਇਸ ਲਈ ਵੀ ਕੁੜੀਆਂ ਮੈਨੂੰ ਕੁਝ ਵਧੇਰੇ ਹੀ ਜ਼ਿੰਮੇਦਾਰ ਸਮਝਦੀਆਂ ਸਨ।

ਮੇਰੇ ਮਨ ਵਿਚ ਵੀ ਆਉਂਦਾ ਸੀ-'ਸਭਨਾਂ ਹੀ ਕੁੜੀਆਂ ਦੇ ਚਿਹਰੇ ਮੇਰੀਆਂ ਧੀਆਂ ਵਰਗੇ ਹੀ ਨੇ।'

ਮੇਰੀ ਬੀਵੀ ਪੁੱਛਦੀ-'ਇਸ ਭਾਵਨਾ ਨਾਲ ਜ਼ਿੰਦਗੀ ਕਿਵੇਂ ਲੱਗਦੀ ਹੈ?'

ਮੈਂ ਕਹਿੰਦਾ-'ਇਕ ਮਹਾਸਾਗਰ ਵਾਂਗ ਫੈਲੀ ਹੋਈ।'

'ਉਹ ਕਿਵੇਂ?'

'ਤਰਲ ਪਰ ਮਜ਼ਬੂਤ...'

'ਕੀ ਮਤਲਬ?'

'ਮਤਲਬ ਇਹ ਹੈ ਕਿ ਘਾਹ ਦੀਆਂ ਤਿੜਾਂ ਵਾਂਗ ਜਿਥੋਂ ਤੱਕ ਮਰਜ਼ੀ ਫੈਲ ਜਾਵੋ!'

ਉਹ ਫੇਰ ਇਕ ਚੁਨੌਤੀ ਵਾਂਗ ਪੁੱਛਦੀ-'ਪਰ ਤੁਸੀਂ ਦੀਸ਼ੋ ਲਈ ਕੁਝ ਕਰ ਵੀ ਸਕੋਗੇ?'

ਮੈਂ ਕਹਿੰਦਾ-'ਇਹ ਵਕਤ 'ਤੇ ਨਿਰਭਰ ਕਰਦੈ।'

ਮੈਂ ਕਲਾਸ ਦੇ ਕਮਰੇ ਵਿਚ ਚਲਾ ਗਿਆ, ਸੋਚ ਰਿਹਾ ਸਾਂ ਕਿ ਕੁੜੀਆਂ ਮੁੰਡੇ ਚੁੱਪ ਕਰਨ ਤਾਂ ਮੈਂ ਬੋਲਣਾ ਸ਼ੁਰੂ ਕਰਾਂ। ਉਸ ਵੇਲੇ ਕਮਰੇ ਦੇ ਬਾਹਰ ਖਲੋ ਕੇ ਇਕ ਸਿੱਧੇ ਸਾਦੇ ਪੇਂਡੂ ਕਿਸਮ ਦੇ, ਪੰਜਾਹ ਕੁ ਵਰ੍ਹਿਆਂ ਦੇ ਬੰਦੇ ਨੇ ਮੈਨੂੰ ਇਸ਼ਾਰੇ ਨਾਲ ਬਾਹਰ ਬੁਲਾਇਆ ਅਤੇ ਮੈਨੂੰ ਨਾਲ ਲੈ ਕੇ ਕਮਰੇ ਤੋਂ ਕੁਝ ਹੋਰ ਦੂਰ ਜਾ ਕੇ ਕਹਿਣ ਲੱਗਾ-

'ਤੁਹਾਡੇ ਕੋਲ ਮੇਰੀ ਭਤੀਜੀ ਦੀਸ਼ੋ ਪੜ੍ਹਦੀ ਐ...'

'ਹਾਂ, ਹੈ ਵੇ!' ਮੈਂ ਕਿਹਾ ਤੇ ਦੀਸ਼ੋ ਦਾ ਲੰਬੂਤਰਾ ਕੁਝ ਕੁਝ ਸਾਂਵਲਾ ਚਿਹਰਾ ਮੇਰੇ ਸਾਹਮਣੇ ਆ ਗਿਆ।

ਮੈਂ ਪੁੱਛਿਆ-'ਕੀ ਗੱਲ?'

ਉਹਨੇ ਉਦਾਸੀ ਨਾਲ ਕਿਹਾ-'ਦੀਸ਼ੋ ਦਾ ਬਾਪ ਮਰ ਗਿਐ'

ਪੁੱਛਿਆ-'ਕਦੋਂ?'

'ਸਵੇਰੇ' ਉਹਨੇ ਕਿਹਾ-'ਦੀਸ਼ੋ ਘਰੋਂ ਆ ਗਈ ਸੀ।'

'ਵਿਚਾਰਾ ਬਾਪ।' ਮੈਂ ਕਿਹਾ ਤਾਂ ਉਹ ਕਹਿਣ ਲੱਗਾ-

'ਮੈਂ ਉਹਨੂੰ ਲੈਣ ਆਇਆਂ...'

'ਠੀਕ ਹੈ, ਲੈ ਜਾਵੋ।' ਮੈਂ ਫਿਰ ਕਿਹਾ-'ਪਰ ਮੇਰੀ ਇਕ ਸ਼ਰਤ ਹੈ...'

'ਸ਼ਰਤ?' ਉਹ ਹੈਰਾਨ ਹੋਇਆ-'ਉਹ ਕੀ?'

ਕਿਹਾ-'ਤੁਸੀਂ ਪਿੰਡ ਪਹੁੰਚਣ ਤੱਕ ਉਹਨੂੰ ਬਾਪ ਦੀ ਮੌਤ ਬਾਰੇ ਨਹੀਂ ਦੱਸੋਗੇ...'

'ਚੰਗਾ!' ਉਹਨੇ ਕਿਹਾ-'ਦੀਸ਼ੋ ਨੂੰ ਬੁਲਾ ਦਿਓ।'

ਮੈਂ ਦੀਸ਼ੋ ਨੂੰ ਬਾਹਰ ਬੁਲਾਇਆ-'ਮੈਨੂੰ ਚੇਤੇ ਹੈ'

ਆਪਣੇ ਚਾਚੇ ਨੂੰ ਸਾਹਮਣੇ ਦੇਖ ਕੇ ਦੀਸ਼ੋ ਨੂੰ ਹੋਣੀ ਦੇ ਵਾਪਰ ਜਾਣ ਦੀ ਸੋਝੀ ਹੋ ਗਈ ਸੀ, ਪਰ ਉਹ ਚੁੱਪ ਕੀਤੀ ਰਹੀ, ਜਦੋਂ ਕਿ ਉਹਦਾ ਚਾਚਾ ਉਹਨੂੰ ਦੇਖਣ ਸਾਰ ਹੀ ਭੁੱਬੀਂ ਮਾਰ ਰੋਣ ਲੱਗ ਪਿਆ।

ਆਪਣੇ ਚਾਚੇ ਨੂੰ ਰੋਂਦਿਆਂ ਤੱਕ ਕੇ ਦੀਸ਼ੋ ਦਾ ਜ਼ਬਤ ਵੀ ਖਤਮ ਹੋ ਗਿਆ, ਅਤੇ ਉਹ ਵੀ ਭੁੱਬੀਂ ਮਾਰ ਰੋ ਪਈ...।

ਮੈਂ ਕਾਹਲੀ ਨਾਲ ਅੱਗੇ ਵਧ ਕੇ ਉਹਨੂੰ ਫੜ ਲਿਆ, ਨਹੀਂ ਤਾਂ ਉਹ ਜ਼ਮੀਨ ਤੇ ਡਿੱਗ ਪੈਂਦੀ। ਬੇਹੋਸ਼ ਵੀ ਹੋ ਸਕਦੀ ਸੀ।

ਮੈਂ ਕਿਹਾ-'ਦੀਸ਼ੋ ਚੁੱਪ ਕਰ।'

ਪਰ ਉਹਨੇ ਮੇਰੇ ਗਲੇ ਵਿਚ ਬਾਹਵਾਂ ਪਾ ਦਿੱਤੀਆਂ, ਸਰੀਰ ਢਿੱਲਾ ਛੱਡ ਦਿੱਤਾ-'ਹਾਏ!'

ਪਲਾਂ ਵਿਚ ਹੀ ਆਲੇ ਦੁਆਲੇ ਦੀਆਂ ਕਲਾਸਾਂ ਵਿਚ ਹਲਚਲ ਮਚ ਗਈ। ਕਾਲਜ 'ਚ ਕਦੀ ਕਿਸੇ ਨੇ ਇਸ ਤਰ੍ਹਾਂ ਦਾ ਦ੍ਰਿਸ਼ ਨਹੀਂ ਸੀ ਦੇਖਿਆ। ਕਲਾਸਾਂ ਦੇ ਕੁੜੀਆਂ ਮੁੰਡੇ ਸਾਡੇ ਦੁਆਲੇ ਘੇਰਾ ਪਾ ਕੇ ਇਕੱਠੇ ਹੋ ਗਏ। ਬਹੁਤ ਸਾਰਿਆਂ ਨੇ ਰੋਹ ਨਾਲ ਮੈਨੂੰ ਘੂਰਿਆ, ਜਿਵੇਂ ਮੈਂ ਐਮ.ਏ. ਦੀ ਉਸ ਵਿਦਿਆਰਥਣ ਦੀਸ਼ੋ ਨਾਲ ਕੋਈ ਬਦਤਮੀਜ਼ੀ ਕੀਤੀ ਹੋਵੇ।

ਮੁੰਡੇ ਕੁੜੀਆਂ ਦੀਆਂ ਭਾਵਨਾਵਾਂ ਨੂੰ ਸਮਝ ਕੇ ਅਤੇ ਉਨ੍ਹਾਂ ਦੇ ਰੋਹ ਤੋਂ ਆਪਣੇ ਆਪ ਨੂੰ ਬਚਾਉਣ ਲਈ ਮੈਂ ਜ਼ੋਰ ਨਾਲ ਕਿਹਾ-'ਦੀਸ਼ੋ ਮੇਰੀ ਬੱਚੀ, ਚੁੱਪ ਕਰ!'

ਉਸ ਵੇਲੇ ਹੀ ਉਹਦੇ ਚਾਚੇ ਨੇ ਵੀ ਭੀੜ ਨੂੰ ਕਿਹਾ-'ਵਿਚਾਰੀ ਦਾ ਬਾਪ ਮਰ ਗਿਐ...'

'ਸੌਰੀ!' ਕਈ ਮੁੰਡੇ ਕੁੜੀਆਂ ਦੀ ਆਵਾਜ਼ ਕੰਬੀ, ਅਤੇ ਉਹ ਚੁੱਪ ਕੀਤੇ ਆਪਣੀਆਂ ਕਲਾਸਾਂ ਵਲ ਚਲੇ ਗਏ।

ਸਭ ਤੋਂ ਵਧ ਹੈਰਾਨ ਮੇਰੀ ਕਲਾਸ ਸੀ। ਕਈ ਅੱਖਾਂ ਮੈਨੂੰ ਪੁੱਛ ਰਹੀਆਂ ਸਨ-'ਸਰ ਇਕ ਪਲ 'ਚ ਹੀ?'

ਮੈਂ ਵੀ ਜਵਾਬ ਦੇ ਰਿਹਾ ਸਾਂ-'ਇਕ ਪਲ ਵੀ ਬਹੁਤ ਵੱਡਾ ਵਕਫਾ ਹੈ।'

ਦੀਸ਼ੋ ਹਾਲੇ ਤੱਕ ਵੀ ਮੇਰੇ ਗਲੇ ਲੱਗੀ ਹੋਈ ਸੀ। ਮੈਂ ਉਸਨੂੰ ਹਮਦਰਦੀ ਨਾਲ ਕਿਹਾ-'ਤੇਰਾ ਚਾਚਾ ਤੈਨੂੰ ਲੈਣ ਆਇਐ, ਜਾਹ, ਘਰ ਜਾ ਕੇ ਬਾਪ ਦਾ ਮੂੰਹ ਦੇਖ ਲੈ।'

ਉਹ ਹੋਰ ਜ਼ੋਰ ਨਾਲ ਰੋਣ ਲੱਗ ਪਈ।

ਉਹਦੇ ਚਾਚੇ ਨੇ ਕਿਹਾ-'ਪ੍ਰੋਫੈਸਰ ਸਾਹਬ? ਤੁਸੀਂ ਬਾਹਰ ਤੱਕ ਸਾਡੇ ਨਾਲ ਚਲੋ, ਮੈਂ ਨਹੀਂ ਇਹਨੂੰ ਸੰਭਾਲ ਸਕਦਾ...'

ਮੇਰੀ ਕਲਾਸ ਦੀ ਇਕ ਕੁੜੀ ਨੇ ਕਿਹਾ-'ਸਰ, ਮੈਂ ਵੀ ਹੁਕੜਾਂ ਦੀ ਹਾਂ, ਮੈਂ ਵੀ ਚਲੀ ਜਾਵਾਂ?'

ਮੈਂ ਉਹਨੂੰ ਕਿਹਾ-'ਚੁੱਕ ਲਿਆ ਕਿਤਾਬਾਂ ਕਾਪੀਆਂ।'

ਦੀਸ਼ੋ ਮੇਰੇ ਨਾਲ ਲੱਗੀ ਹੋਈ ਸੀ। ਉਹ ਚਲ ਰਹੀ ਸੀ, ਪਰ ਨਹੀਂ ਸੀ ਚਲ ਰਹੀ। ਮੈਂ ਹੀ ਉਹਨੂੰ ਸਹਾਰਾ ਦੇ ਕੇ ਕਾਲਜ ਦੇ ਬਾਹਰਲੇ ਗੇਟ ਤੱਕ ਲਿਜਾ ਰਿਹਾ ਸਾਂ...।

ਰਾਹ ਵਿਚ ਵਿਦਿਆਰਥੀ, ਖਾਸ ਕਰਕੇ ਕੁੜੀਆਂ ਮੈਨੂੰ ਰੋਕ ਕੇ ਪੁੱਛ ਰਹੀਆਂ ਸਨ-'ਸਰ? ਕੀ ਹੋਇਐ?'

'ਇਹ ਕੁੜੀ?'

'ਤੁਸੀਂ ਕੁਝ?'

ਦੀਸ਼ੋ ਦਾ ਚਾਚਾ ਸਭਨਾਂ ਨੂੰ ਦੂਰ ਰਹਿਣ ਲਈ ਕਹਿ ਰਿਹਾ ਸੀ-'ਸਾਨੂੰ ਜਾਣ ਦਿਓ, ਰਾਹ ਨਾ ਰੋਕੋ..ਸਾਨੂੰ...'

ਮੈਂ ਬਿਲਕੁਲ ਖਾਮੋਸ਼ ਰਿਹਾ।

ਮੈਂ ਕੁਝ ਨਹੀਂ ਸੀ ਕਹਿ ਸਕਦਾ।

ਮੈਨੂੰ ਹਾਲੇ ਵੀ ਚੇਤੇ ਹੈ...

ਮੈਂ ਕੀ ਕਹਿੰਦਾ?

ਕਾਲਜ ਦੇ ਬਾਹਰਲੇ ਗੇਟ ਕੋਲ ਪੁੱਜ ਕੇ ਮੈਂ ਇਕ ਰਿਕਸ਼ੇ ਵਾਲੇ ਨੂੰ ਬੁਲਾਇਆ, ਤੇ ਦੀਸ਼ੋ ਨੂੰ ਉਹਦੇ ਚਾਚੇ ਨਾਲ ਬਿਠਾ ਦਿੱਤਾ। ਦੀਸ਼ੋ ਦੀ ਕਲਾਸ ਫੈਲੋ ਕੁੜੀ ਵੀ ਨਾਲ ਹੀ ਬੈਠ ਗਈ ਤਾਂ ਮੈਂ ਜੇਬ ਵਿਚੋਂ ਦੋ ਸੌ ਰੁਪਏ ਕੱਢ ਕੇ ਦੀਸ਼ੋ ਦੀ ਮੁੱਠ ਵਿਚ ਬੰਦ ਕਰ ਦਿੱਤੇ, ਤੇ ਕਿਹਾ-'ਆਖਰੀ ਸਾਲ ਐ, ਪੜ੍ਹਾਈ ਨਹੀਂ ਛੱਡਣੀ।'

'ਪਰ ਸਰ?'

ਮੈਂ ਦ੍ਰਿੜ੍ਹਤਾ ਨਾਲ ਜਵਾਬ ਦਿੱਤਾ ਸੀ-'ਮੈਂ ਜੁ ਹਾਂ!'

ਵਾਪਸੀ 'ਤੇ ਵੱਡੇ ਹਾਲ ਦੇ ਬਾਹਰ ਕੁੜੀਆਂ ਨੇ ਮੈਨੂੰ ਘੇਰਿਆ-'ਸਰ ਕੀ ਹੋਇਆ ਉਸ ਕੁੜੀ ਨੂੰ?'

ਮੈਂ ਕਿਹਾ-'ਬਾਪ ਮਰ ਗਿਆ...'

ਕਈ ਅਵਾਜ਼ਾਂ ਆਈਆਂ-...ਤੇ ਉਹਦੀ ਪੜ੍ਹਾਈ?'

ਮੈਂ ਦੀਸ਼ੋ ਨੂੰ ਕਹੀ ਹੋਈ ਗੱਲ ਦੁਹਰਾ ਦਿੱਤੀ ਸੀ-'ਮੈਂ ਜੁ ਹਾਂ।'

ਸਭ ਕੁਝ ਕਲ੍ਹ ਵਾਂਗ ਚੇਤੇ ਹੈ...

ਮੇਰੀ ਬੀਵੀ ਨੇ ਮੈਨੂੰ ਸੋਚ ਦੀ ਦੁਨੀਆ ਵਿਚੋਂ ਬਾਹਰ ਕੱਢ ਕੇ ਕਿਹਾ-'ਲਓ ਗੱਲ ਕਰੋ। ਤੁਹਾਡੀ ਦੀਸ਼ੋ ਫੇਰ ਗੱਲ ਕਰਨਾ ਚਾਹੁੰਦੀ ਹੈ...'

*੯੬-ਗੋਲਡਨ ਐਵਿਨਿਊ-੧*
*ਜਲੰਧਰ-੧੪੪੦੨੨*

# ਰੁਬਾਈਆਂ

*-ਪ੍ਰਿੰ. ਨਵਰਾਹੀ ਘੁਗਿਆਣਵੀ*

(੧)

ਗੁਰਬਾਣੀ ਦਾ ਮਾਰ ਤਰੌਂਕਾ, ਮਨ ਦੀ ਮੈਲ ਉਤਾਰੋ।
ਅੰਦਰ ਜੋ ਸ਼ੈਤਾਨ ਵਸ ਰਿਹਾ, ਪਹਿਲਾਂ ਉਸਨੂੰ ਮਾਰੋ।
ਫੇਰ ਬੈਕੁੰਠੀ ਰਸਤਾ ਲੱਭੇ, ਹੋ ਜਾਵਣ ਪੌਂ-ਬਾਰਾਂ,
'ਨਵਰਾਹੀ' ਹੰਕਾਰ ਦਾ ਬਿੱਛੂ, ਪੈਰਾਂ ਹੇਠ ਲਿਤਾੜੋ।

(੨)

ਮਨ ਚੰਚਲ ਦੇ ਆਖੇ ਲੱਗ ਕੇ, ਮੂਰਖ ਪੱਤ ਗਵਾਈ।
ਬੇਸ਼ੱਕ ਅੰਤਹ ਕਰਨ ਚੌਕੰਨਾ, ਦਿੰਦਾ ਰਿਹਾ ਦੁਹਾਈ।
ਇਸ ਅੱਥਰੇ ਘੋੜੇ ਦੀਆਂ ਵਾਗਾਂ, ਕਦੇ ਨਾ ਖੁੱਲ੍ਹੀਆਂ ਛੱਡੋ;
'ਨਵਰਾਹੀ' ਨੇ ਕੋਸ਼ਿਸ਼ ਕਰਕੇ, ਰਮਜ਼ ਅਨੂਠੀ ਪਾਈ।

(੩)

ਦੂਰ ਦੂਰ ਤੱਕ ਫੈਲ ਰਿਹਾ ਹੈ, ਗੁਰਬਾਣੀ ਦਾ ਚਾਨਣ।
ਚਾਨਣ ਜਿਸਦਾ ਲੁਤਫ਼ ਇਲਾਹੀ, ਭਾਗਾਂ ਵਾਲੇ ਮਾਣਨ।
ਰਸਤਾ ਸਹਿਲ, ਦਿਸ਼ਾਵਾਂ ਸੁੰਦਰ, ਮੰਜ਼ਿਲ ਹੋ ਗਈ ਨੇੜੇ;
'ਨਵਰਾਹੀ' ਅਲਬੇਲੇ ਕੋਈ, ਗੁੱਝੀਆਂ ਰਾਹਾਂ ਭਾਲਣ।

(੪)

ਇਹ ਪਾਵਨ ਨਾਂਦੇੜ ਦੀ ਧਰਤੀ, ਦਸਮ ਪਿਤਾ ਵਰੋਸਾਈ।
ਦੇਵਤਿਆਂ ਦੀ ਖ਼ਾਸ ਮੰਡਲੀ, ਕਰਨ ਜ਼ਿਆਰਤ ਆਈ।
ਕਲਗੀਧਰ ਨੇ ਏਸ ਜਗ੍ਹਾ 'ਤੇ, ਅਹਿਮ ਫੈਸਲੇ ਕੀਤੇ;
'ਨਵਰਾਹੀ' ਚੁੱਕ ਧੂੜ ਸੁਭਾਗੀ, ਮਸਤਕ ਨਾਲ ਛੁਹਾਈ।

*ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ,*
*ਫ਼ਰੀਦਕੋਟ-੧੫੧੨੦੩*
*ਮੋਬ-੯੮੧੫੦-੦੨੩੦੨*

# ਰੱਬੀ ਸ਼ਖਸੀਅਤ-ਸਤਿਗੁਰੂ ਰਾਮ ਸਿੰਘ ਜੀ

-ਡਾ. ਅਜੀਤ ਸਿੰਘ

ਜਪੁਜੀ ਸਾਹਿਬ ਤੋਂ ਪਹਿਲਾਂ ਮੰਗਲਾ ਚਰਨ ਦੇ ਤੌਰ ਤੇ ਇਕ ਸਲੋਕ ਉਚਾਰਿਆ ਗਿਆ ਹੈ :

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲ ਮੂਰਿਤ
ਅਜੂਨੀ ਸੈਭੂੰ ਗੁਰ ਪ੍ਰਸਾਦਿ॥

ਜਿਸ ਦੇ ਅਰਥ ਪ੍ਰੋ. ਸਾਹਿਬ ਸਿੰਘ ਨੇ ਇਸ ਤਰ੍ਹਾਂ ਦਿੱਤੇ ਹਨ-ਅਕਾਲ ਪੁਰਖ ਇਕ ਹੈ ਜਿਸਦਾ ਨਾਮ 'ਹੋਂਦ ਵਾਲਾ' ਹੈ, ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਰਹਿਤ ਹੈ, ਜੋ ਜੂਨਾਂ ਵਿਚ ਨਹੀਂ ਆਉਂਦਾ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ ਅਤੇ ਜੋ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ। (ਪ੍ਰੋ. ਸਾਹਿਬ ਸਿੰਘ, ਜਪੁਜੀ ਸਟੀਕ) ਸਪੱਸ਼ਟ ਹੈ, ਅਕਾਲ ਪੁਰਖ ਜੂਨਾਂ ਵਿਚ ਨਹੀਂ ਆਉਂਦਾ, ਏਸ ਲਈ ਵੱਖ-ਵੱਖ ਧਰਮਾਂ ਦਿਆਂ ਬਾਨੀਆਂ ਨੂੰ ਅਕਾਲਪੁਰਖ ਦਾ ਸਾਕਾਰ ਰੂਪ ਮੰਨਣਾ ਉਚਿੱਤ ਨਹੀਂ ਜਾਪਦਾ ਕਿਉਂਕਿ ਉਹ ਜੂਨ ਵਿਚ ਵੀ ਆਏ ਤੇ ਸਿੱਖ ਗੁਰੂ-ਸਾਹਿਬਾਨ ਵਾਂਗ ਜੋਤੀ-ਜੋਤ ਵੀ ਸਮਾਏ। ਏਸੇ ਲਈ ਮੈਂ ਉਹਨਾਂ ਨੂੰ ਰੱਬੀ ਸ਼ਖਸੀਅਤਾਂ ਆਖਦਾ ਹਾਂ।

ਇਕ ਹੋਰ ਉਦਾਹਰਣ ਦੇਣੀ ਵੀ ਮੈਂ ਜ਼ਰੂਰੀ ਸਮਝਦਾ ਹਾਂ। ਗੁਰੂ-ਘਰ ਵਿਚ ਬਾਬਾ, ਸਤਿਗੁਰੂ ਤੇ ਗੁਰਮੁੱਖ ਸ਼ਬਦ ਇਕੋ ਜੇਹੀ ਮਹਾਨਤਾ ਰੱਖਦੇ ਹਨ, ਭਾਈ ਗੁਰਦਾਸ ਜੀ ਸੰਸਾਰ ਉੱਤੇ ਗੁਰੂ ਨਾਨਕ ਜੀ ਦੇ ਸੰਸਾਰ ਵਿਚ ਅਵਤਾਰ ਧਾਰਨ ਵਾਲੀ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੂੰ ਸਤਿਗੁਰੂ ਵੀ ਆਖਦੇ ਹਨ, ਬਾਬਾ ਅਤੇ ਗੁਰਮੁਖ ਵੀ।

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਫੁਰਮਾਉਂਦੇ ਹਨ-

ਬਾਬੇ ਕੇ ਬਾਬਰ ਕੇ ਦੋਊ॥
ਆਪ ਕਰੈ ਪਰਮੇਸ਼ਵਰ ਸੋਊ॥
ਦੀਨ ਸ਼ਾਹ ਇਨ ਕੋ ਪਹਿਚਾਨੋ॥
ਦੂਨੀ ਪਤਿ ਉਨ ਕੋ ਅਨੁਮਾਨੋ॥

(ਅਰਥਾਤ) ਬਾਬਾ ਨਾਨਕ ਅਤੇ ਬਾਬਰ ਨੂੰ ਇਕ ਪ੍ਰਭੂ ਨੇ ਹੀ ਪੈਦਾ ਕੀਤਾ ਹੈ। ਬਾਬੇ ਨਾਨਕ ਨੂੰ ਧਰਮ ਦਾ ਬਾਦਸ਼ਾਹ ਅਤੇ ਬਾਬਰ ਨੂੰ ਦੁਨੀਆਦਾਰੀ ਦਾ ਬਾਦਸ਼ਾਹ ਜਾਣੋ।

(ਬਚਿੱਤ੍ਰ, ਨਾਟਕ, ਸਟੀਕ, ਡਾ. ਅਜੀਤ ਸਿੰਘ 'ਔਲਖ' ਪੰਨਾ ੧੭੯)

ਮੈਂ ਇਸ ਵਿਸਥਾਰ ਵਿਚ ਇਸ ਲਈ ਗਿਆ ਹਾਂ ਕਿ ਨਾਮਧਾਰੀ ਸਮਾਜ ਤੇ ਗ਼ੈਰ-ਨਾਮਧਾਰੀ ਸਮਾਜ ਕਿਸੇ ਭੁਲੇਖੇ ਦਾ ਸ਼ਿਕਾਰ ਨਾ ਹੋਵੇ ਜਾਂ ਲੋਕ ਇਹ ਨਾ ਸਮਝਣ ਕਿ ਮੈਂ ਬਾਬਾ ਸ਼ਬਦ ਕਿਸੇ ਡਰ ਨੂੰ ਮੁੱਖ ਰੱਖ ਕੇ ਵਰਤ ਰਿਹਾ ਹਾਂ ਤੇ 'ਸਤਿਗੁਰੂ' ਸ਼ਬਦ ਕਿਸੇ ਨੂੰ ਖੁਸ਼ ਕਰਨ ਲਈ ਵਰਤ ਰਿਹਾ ਹਾਂ। ਪਰ ਜੇ ਕੋਈ ਮੱਤ, ਧਰਮ ਜਾਂ ਸੰਪਰਦਾਇ ਉਸਦੇ ਬਾਨੀ ਨੂੰ ਪੀਰ, ਪੈਗੰਬਰ, ਗੁਰੂ, ਸਤਿਗੁਰੂ ਜਾਂ ਸੱਚੇ-ਪਾਤਸ਼ਾਹ ਕਹਿੰਦਾ ਹੈ ਤਾਂ ਕਿਸੇ ਨੂੰ ਵੀ ਇਸ ਵਿਸ਼ਵਾਸ ਵਿਰੁੱਧ ਕੁਝ ਵੀ ਕਹਿਣ ਦਾ ਕੋਈ ਹੱਕ ਨਹੀਂ ਹੈ। ਏਸੇ ਲਈ ਮੈਂ ਸਿੱਖ ਗੁਰੂ ਸਾਹਿਬਾਨ ਤੇ ਬਾਬਾ ਰਾਮ ਸਿੰਘ ਜੀ ਨੂੰ ਰੱਬੀ ਸ਼ਖਸੀਅਤਾਂ ਆਖਦਾ ਹਾਂ। ਇਸ ਸਭ ਇਤਿਹਾਸਕਾਰਾਂ ਨੂੰ ਪਤਾ ਹੈ ਕਿ ਬਾਬਾ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪਦ-ਚਿੰਨਾਂ 'ਤੇ ਚੱਲ ਕੇ ਸਿੱਖੀ ਗੁਰ-ਮਰਯਾਦਾ ਨੂੰ ੧੨ ਅਪ੍ਰੈਲ, ੧੮੫੭ ਵਾਲੇ ਦਿਨ ਮੁੜ ਬਰਕਰਾਰ ਕੀਤਾ ਸੀ।



ਬਹੁਤ ਸਾਰੀਆਂ ਵਿਸ਼ੇਸ਼ਤਾਵਾਂ ਵਿਚੋਂ ਰੱਬੀ ਸ਼ਖਸੀਅਤ ਦੀ ਨਿਸਚਿਤ ਵਿਸ਼ੇਸ਼ਤਾ ਇਹ ਹੁੰਦੀ ਹੈ ਕਿ ਉਹ ਕੁਝ ਅਜਿਹਾ ਮਹਾਨ ਤੇ ਕਰਾਮਾਤੀ ਕਰ ਜਾਂਦੀ ਹੈ ਜਿਹੜਾ ਵੱਖਰਾ, ਵਚਿੱਤਰ ਤੇ ਲਾਸਾਨੀ ਹੁੰਦਾ ਹੈ। ਉਹ ਸ਼ਖਸੀਅਤ ਇਕ ਵੱਖਰੀ ਦ੍ਰਿਸ਼ਟੀ, ਵੱਖਰੇ ਦ੍ਰਿਸ਼ਟੀਕੋਣ, ਵੱਖਰੀ ਵਿਚਾਰਧਾਰਾ ਜਾਂ ਸੰਕਲਪ ਨੂੰ ਲੋਕਾਂ ਸਾਹਮਣੇ ਲਿਆਉਂਦੀ ਹੈ। ਉਹ ਸੰਘਰਸ਼, ਸੱਚ, ਸੁੱਚ ਅਤੇ ਸੁਹਿਰਦਤਾ ਦੀ ਸਿਖਰ ਹੁੰਦੀ ਹੈ। ਉਸਦੀਆਂ ਪ੍ਰਾਪਤੀਆਂ ਸਮੇਂ ਤੋਂ ਪਾਰ ਜਾਣ ਦੀ ਸਮਰੱਥਾ ਰੱਖਦੀਆਂ ਹਨ। ਉਹ ਨਿਡਰ ਤੇ ਨਿਰਵੈਰ ਸ਼ਖਸੀਅਤ ਹੁੰਦੀ ਹੈ, ਉਸ ਵਿਚ ਕਹਿਣੀ ਤੇ ਕਰਨੀ ਦੀ ਇਕਸੁਰਤਾ ਹੁੰਦੀ ਹੈ, ਉਹ ਸਮੁੱਚੀ ਮਨੁੱਖਤਾ ਦੇ ਕਲਿਆਣ ਲਈ ਇਕ ਉਦਾਹਰਣ ਦੇ ਰੂਪ ਵਿਚ ਆਪਣੀ ਅਮਿੱਟ ਛਾਪ ਛੱਡ ਜਾਂਦੀ ਹੈ। ਉਹ ਯੁੱਗ ਤੇ ਸਮੇਂ ਨੂੰ ਆਪਣੇ ਪਿੱਛੇ ਲਾਉਣ ਦੀ ਸ਼ਕਤੀ ਰੱਖਦੀ ਹੈ। ਜਬਰ ਤੇ ਅਤਿਆਚਾਰ ਨੂੰ ਕਿਸੇ ਤਰ੍ਹਾਂ ਵੀ ਸਹਿਣ ਨਹੀਂ ਕਰ ਸਕਦੀ, ਉਹ ਨਿਮਰਤਾ ਤੇ ਸਾਧਾਰਨਤਾ ਦਾ ਰੂਪ ਹੁੰਦੀ ਹੋਈ ਵੀ ਅਸਲੋਂ ਮਹਾਨ ਤੇ ਅਸਾਧਾਰਨ ਹੁੰਦੀ ਹੈ ਉਹ ਹੱਕ, ਸੱਚ ਤੇ ਨਿਆਂ ਲਈ ਵੱਡੇ ਤੋਂ ਵੱਡੇ ਤਸਹੀਏ ਝੱਲ ਸਕਦੀ ਹੈ, ਆਪਾ ਵਾਰ ਸਕਦੀ ਹੈ। ਸੁਆਰਥ ਉਸ ਨੂੰ ਛੋਹ ਨਹੀਂ ਸਕਦਾ, ਅਭਿਮਾਨ ਉਸਦੇ ਨੇੜੇ ਨਹੀਂ ਢੁਕ ਸਕਦਾ। ਏਹੋ ਜੇਹੀ ਸ਼ਖਸੀਅਤ ਸੀ ਸਤਿਗੁਰੂ ਰਾਮ ਸਿੰਘ ਦੀ।

ਕਿਰਤੀ ਰਾਮ ਸਿੰਘ ਤੋਂ ਸਤਿਗੁਰੂ ਰਾਮ ਸਿੰਘ ਬਣਨਾ ਇਤਿਹਾਸ ਦੇ ਕਰਾਮਾਤੀ ਰੂਪ ਨੂੰ ਪ੍ਰਗਟ ਕਰਦਾ ਹੈ। ਹੈਰਾਨੀ ਹੁੰਦੀ ਹੈ ਜਦੋਂ ਉਹਨਾਂ ਦੀਆਂ ਚਮਤਕਾਰੀ ਪ੍ਰਾਪਤੀਆਂ ਬਾਰੇ ਪੜ੍ਹੀਦਾ ਹੈ। ਜੋ ਭੈਣੀ ਸਾਹਿਬ ਵਿਖੇ ਖੇਤੀ ਜਾਂ ਲੁਹਾਰਾ-

ਤਰਖਾਣਾ ਕੰਮ ਕੀਤਾ ਤਾਂ ਨਾਲੋ ਨਾਲ ਭਜਨ-ਬੰਦਗੀ ਤੇ ਨਾਮ-ਸਿਮਰਨ ਚਲਦਾ ਰਿਹਾ। ਸੁੱਚੀ ਕਿਰਤ-ਕਮਾਈ ਕੀਤੀ। ਜੇ ਅਕਾਲ ਪਿਆ ਤਾਂ ਲੋੜਮੰਦਾਂ ਲਈ ਲੰਗਰ ਲਾ ਦਿੱਤਾ। ਹੱਟੀ ਵਿਚ ਇਕੱਠੇ ਕੀਤੇ ਅਨਾਜ ਨੂੰ ਸਸਤੇ ਭਾ ਵੇਚਿਆ। ਜੇ ਕੋਈ ਹੋਰ ਦੁਨੀਆਦਾਰ ਹੁੰਦਾ ਤਾਂ ਦੁਗੱਣੇ-ਚੌਗੁਣੇ ਭਾ ਤੇ ਅਨਾਜ ਵੇਚਦਾ। ਜੇ ਫੌਜ ਵਿਚ ਨੌਕਰੀ ਕੀਤੀ ਤਾਂ ਆਪਣੀ ਸੱਚੀ-ਸੁੱਚੀ ਸ਼ਖਸੀਅਤ ਨਾਲ ਕਈ ਦੂਜਿਆਂ ਨੂੰ ਪਿਛੇ ਲਾ ਲਿਆ। ਉਹਨਾਂ ਦੀ ਭਜਨ-ਬੰਦਗੀ ਕਾਰਨ 'ਭਗਤਾਂ ਦੀ ਪਲਟਨ ਬਣ ਗਈ। ਆਪ ਬਾਬਾ ਬਾਲਕ ਸਿੰਘ ਤੋਂ ਨਾਮ-ਉਪਦੇਸ਼ ਲਿਆ ਤਾਂ ਦੂਜਿਆਂ ਲੱਖਾਂ ਲਈ ਸਤਿਗੁਰੂ ਦਾ ਰੂਪ ਧਾਰਨ ਕਰ ਗਏ। ਨਿਮਰਤਾ ਦੀ ਇੰਤਹਾ ਦੇਖੋ-ਹਰਦੁਆਰ ਗਏ ਤਾਂ ਜੂਠੇ ਭਾਂਡੇ ਆਪਣੇ ਹੱਥਾਂ ਨਾਲ ਮਾਂਜੇ, ਸੱਚੀ-ਸੁੱਚੀ ਕਿਰਤ ਦੀ ਲਾਸਾਨੀ ਸਿਫ਼ਤ ਲੋਕਾਂ ਅੱਗੇ ਲਿਆਂਦੀ। ਸਾਫ਼-ਸੁਥਰੇ ਸਫ਼ੈਦ ਵਸਤਰ ਪਾਉਣ ਵਾਲੇ ਲੱਖਾਂ ਲੋਕਾਂ ਨੂੰ ਸੰਘਰਸ਼ ਤੇ ਕੁਰਬਾਨੀ ਦਾ ਰਾਹ ਦਰਸਾਇਆ।

ਇਤਿਹਾਸ ਪੜ੍ਹਨ ਵਾਲੇ ਜਾਣਦੇ ਹਨ ਕਿੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਸਿੱਖ ਕੌਮ ਵਿਚ ਬਹੁ-ਪੱਖੀ ਨਿਘਾਰ ਆ ਗਿਆ ਸੀ। ਇਕ ਪਾਸੇ ਈਸਾਈ ਮਿਸ਼ਨਰੀਆਂ ਈਸਾਈ ਬਣਨ ਦਾ ਪਰਚਾਰ ਕਰ ਰਹੀਆਂ ਸਨ। ਦੂਜੇ ਪਾਸੇ ਦੇਸੀ ਰਿਆਸਤਾਂ ਦੇ ਰਾਜੇ-ਮਹਾਰਾਜੇ, ਜਗੀਰਦਾਰ, ਸਰਦਾਰ, ਮਹੰਤੀ ਤੇ ਬ੍ਰਾਹਮਣੀ ਟੋਲਾ ਅੰਗਰੇਜ਼ਾਂ ਦੇ ਪਿੱਠੂ ਬਣ ਕੇ ਬਾਬਾ ਰਾਮ ਸਿੰਘ ਦਾ ਵਿਰੋਧ ਕਰ ਰਹੇ ਸਨ, ਗੁਰੂ ਗੋਬਿੰਦ ਸਿੰਘ ਜੀ ਦੇ ਇਨਕਲਾਬੀ ਸੰਕਲਪ ਨੂੰ ਢਾਹ ਲੱਗ ਰਹੀ ਸੀ। ਅਜਿਹੀਆਂ ਪ੍ਰਸਥਿਤੀਆਂ ਵਿਚ ਸਿੱਖੀ ਦੇ ਸੰਕਲਪ ਤੇ ਸਰੂਪ ਨੂੰ ਬਰਕਰਾਰ ਰੱਖਣ ਦਾ ਸਿਹਰਾ ਸਤਿਗੁਰੂ ਰਾਮ ਸਿੰਘ ਦੇ ਸਿਰ ਹੈ। ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਸ਼ਰਧਾਲੂ ਦੇ ਰੂਪ ਵਿਚ ਬਾਬਾ ਰਾਮ ਸਿੰਘ ਨੇ ਇਕ ਨਵੇਂ ਇਤਿਹਾਸ ਨੂੰ ਜਨਮ ਦਿੱਤਾ। ਅਨੇਕਾਂ ਸ਼ਰਧਾਲੂਆਂ ਨੂੰ ਅੰਮ੍ਰਿਤ ਛਕਾਇਆ, ਸੁਛ ਤੇ ਪਾਵਨ ਜ਼ਿੰਦਗੀ ਗੁਜ਼ਾਰਨ ਦਾ ਰਾਹ ਦੱਸਿਆ, ਔਰਤਾਂ ਨੂੰ ਬਰਾਬਰੀ ਦਾ ਦਰਜਾ ਦਿੱਤਾ। ਸਿੱਖੀ ਪਰਚਾਰ ਲਈ ੨੨ ਸੂਬੇ ਨਾਮਜ਼ਦ ਕੀਤੇ। ੨੩ਵਾਂ ਸੂਬਾ ਬੀਬੀ ਹੁਕਮੀ ਨੂੰ ਬਣਾਇਆ। ਗੁਰਬਾਣੀ ਵਿਚ ਔਰਤ ਦੀ ਮਹਾਨਤਾ ਦੀ ਗੱਲ ਤਾਂ ਕੀਤੀ ਗਈ ਹੈ ਪਰ ਅਮਲੀ ਪੱਧਰ ਤੇ ਗੁਰੂ ਰਾਮ ਸਿੰਘ ਨੇ ਹੀ ਔਰਤ-ਸਮਾਜ ਨੂੰ ਮਰਦ-ਸਮਾਜ ਦੇ ਬਰਾਬਰ ਖੜ੍ਹਾ ਕੀਤਾ। ਔਰਤਾਂ ਨੂੰ ਅੰਮ੍ਰਿਤ ਛਕਾਉਣਾ ਵੀ ਬਰਾਬਰੀ ਦਾ ਦਰਜਾ ਦੇਣ ਵਾਲੀ ਗੱਲ ਸੀ। ਲੋਕਾਂ ਨੂੰ ਰੱਬ ਦੇ ਰਾਹ ਪਾਇਆ।

ਮੈਨੂੰ ਸਤਿਗੁਰੂ ਰਾਮ ਸਿੰਘ ਦਾ ਇਨਕਲਾਬੀ ਰੂਪ ਵਧੇਰੇ ਪ੍ਰਭਾਵਿਤ ਕਰਦਾ ਹੈ, ਅੰਗਰੇਜ਼ੀ ਸਾਮਰਾਜ ਚੰਗੀ ਤਰ੍ਹਾਂ ਜਾਣਦਾ ਸੀ ਕਿ ਨਾਮਧਾਰੀ ਸਿੱਖੀ ਸਰੂਪ ਦੇ ਪਿੱਛੇ ਇਨਕਲਾਬੀ ਇਤਿਹਾਸ ਖੜ੍ਹਾ ਹੈ, ਜਦੋ-ਜਹਿਦ ਦਾ ਸੰਕਲਪ ਖੜ੍ਹਾ ਹੈ, ਅੰਗਰੇਜ਼ੀ ਹਕੂਮਤ ਨੂੰ ਇਹ ਵੇਸ ਚੁਭਦਾ ਸੀ, ਇਸ ਪਿੱਛੇ ਖੜ੍ਹੇ ਸੰਘਰਸ਼ਸ਼ੀਲ ਕਿਰਦਾਰ ਤੋਂ ਡਰ ਲੱਗਦਾ ਸੀ। ਉਹ ਸਿੰਘਾਂ ਦੇ ਕਰਾਰੇ ਹੱਥ ਦੇਖ ਚੁੱਕੇ ਸਨ।

ਬਾਬਾ ਰਾਮ ਸਿੰਘ ਜੀ ਦੀ ਦੂਰ-ਦਰਿਸ਼ਟੀ ਕਮਾਲ ਦੀ ਸੀ। ਉਹਨਾਂ ਕੋਲ ਜਾਂ ਉਹਨਾਂ ਦੇ ਸ਼ਰਧਾਲੂਆਂ ਕੋਲ ਕੋਈ ਹਥਿਆਰ ਨਹੀਂ ਸਨ। ਨਾਮਧਾਰੀ ਤਾਂ ਕਿਰਪਾਨ ਵੀ ਨਹੀਂ ਰੱਖ ਸਕਦੇ ਸਨ। ਸਤਿਗੁਰੂ ਰਾਮ ਸਿੰਘ ਦੀ ਗਹਿਰ-ਗੰਭੀਰ ਤੇ ਰਾਜਨੀਤਕ ਪੱਖੋਂ ਅਪਣਾਈ ਗਈ, ਨਾ-ਮਿਲਵਰਤਣ ਦੀ ਦਾਦ ਦੇਣੀ ਪੈਂਦੀ ਹੈ। ਸੰਸਾਰ ਦੇ ਇਤਿਹਾਸ ਵਿਚ ਇਹ ਪਹਿਲਾ ਤੇ ਨਿਵੇਕਲਾ ਤਜਰਬਾ ਸੀ, ਵੱਖਰੀ ਤੇ ਵਿਸ਼ੇਸ਼ ਜਦੋ-ਜਹਿਦ ਸੀ। ਨਾਮਧਾਰੀ ਸਮਾਜ ਨੇ ਹਰ ਸਰਕਾਰੀ ਪ੍ਰਥਾ ਦਾ ਵਿਰੋਧ ਕੀਤਾ। ਡਾਕ-ਸਿਲਸਿਲਾ ਆਪਣਾ, ਪੰਚਾਇਤੀ ਫੈਸਲੇ ਆਪਣੇ, ਸਰਕਾਰੀ ਸਕੂਲਾਂ-ਕਾਲਜਾਂ ਤੇ ਕਚਹਿਰੀਆਂ ਦਾ ਬਾਈਕਾਟ, ਵਲਾਇੰਤੀ ਕਪੜਿਆਂ ਦੇ ਥਾਂ ਸੁਦੇਸ਼ੀ ਕਪੜੇ, ਸਰਕਾਰੀ ਨੌਕਰੀਆਂ ਨੂੰ ਅਸਵੀਕਾਰ ਕਰਨਾ, ਰੇਲ-ਸਵਾਰੀ ਦਾ ਬਹਿਸ਼ਕਾਰ। ਗੱਲ ਕੀ ਉਹਨਾਂ ਨੇ ਅੰਗਰੇਜ਼ ਸਰਕਾਰ ਵਿਰੁੱਧ ਮੁਤਵਾਜ਼ੀ ਸਰਕਾਰ ਖੜ੍ਹੀ ਕਰ ਦਿੱਤੀ।

ਰੱਬੀ ਤੇ ਨੂਰੀ ਸ਼ਖਸੀਅਤ ਹਮੇਸ਼ਾ ਤੋਂ ਗਊ-ਗ਼ਰੀਬ ਦੀ ਰੱਖਿਆ ਕਰਦੀ ਆਈ ਹੈ। ਸੰਸਾਰ ਵਿਚ ਕਿਸੇ ਧਰਮ ਦੇ ਸੰਸਥਾਪਕ ਨੂੰ ਲੈ ਲਵੋ, ਕਿਸੇ ਮਨੁੱਖਤਾ ਦੇ ਹਿਤੈਸ਼ੀ ਨੂੰ ਲੈ ਲਵੋ, ਉਹ ਹਮੇਸ਼ਾ ਹੀ ਸਥਾਪਤ ਨਜ਼ਾਮ ਦੀਆਂ ਕੁਰੀਤੀਆਂ ਦਾ ਵਿਰੋਧ ਕਰਦਾ ਰਿਹਾ ਹੈ। ਝੂਠ ਤੇ ਸੱਚ, ਨਿਆਂ ਤੇ ਅਨਿਆਂ, ਵੱਡੇ ਤੇ ਛੋਟੇ, ਭੁੱਖੇ ਤੇ ਰੱਜੇ ਕਦੇ ਨਾਲੋਂ ਨਾਲ ਨਹੀਂ ਟੁਰ ਸਕਦੇ। ਪਰ ਸੱਚ ਤੇ ਨਿਆਂ, ਹੱਕ ਤੇ ਇਨਸਾਫ਼ ਝੋਲੀ ਅੱਡਿਆਂ ਨਹੀਂ ਮਿਲਦੇ। ਇਹ ਖੋਹਣੇ ਪੈਂਦੇ ਹਨ। ਖੋਹਣ ਦੀ ਇਹ ਪ੍ਰਕ੍ਰਿਆ ਹੀ ਸੰਘਰਸ਼ ਨੂੰ ਜਨਮ ਦਿੰਦੀ ਹੈ। ਨਾਮਧਾਰੀ ਵੀਰਾਂ ਨੇ ਜਦੋਂ ਗਊ-ਹੱਤਿਆ ਦਾ ਅਨਿਆਂ ਤੇ ਜ਼ੁਲਮ ਦੇਖਿਆ, ਤਾਂ ਉਹਨਾਂ ਅੰਮ੍ਰਿਤਸਰ ਤੇ ਰਾਏਕੋਟ ਦੇ ਬੁਚੜਾਂ ਨੂੰ ਮਾਰ ਦਿੱਤਾ। ਸਤਿਗੁਰੂ ਰਾਮ ਸਿੰਘ ਦੇ ਕਹਿਣ 'ਤੇ ਗਊ-ਹੱਤਿਆ ਕਰਨ ਵਾਲਿਆਂ ਨੂੰ ਆਪਣਾ ਕਸੂਰ ਮੰਨਣ ਲਈ ਕਿਹਾ ਤਾਂ ਜੋ ਉਹਨਾਂ ਦੀ ਥਾਂ ਬੇਕਸੂਰੇ ਲੋਕ ਨਾ ਮਾਰੇ ਜਾਣ। ਜਾਨ ਦੇਣੀ ਬੜੀ ਔਖੀ ਹੁੰਦੀ ਹੈ। ਪਰ ਇਹ ਗੁਰੂ ਰਾਮ ਸਿੰਘ ਦੀ ਰੱਬੀ ਸ਼ਖਸੀਅਤ ਦਾ ਹੀ ਪ੍ਰਭਾਵ ਤੇ ਕਮਾਲ ਸੀ ਕਿ ਇਹਨਾਂ ਨੇ ਆਪਣਾ ਕਸੂਰ ਮੰਨ ਕੇ ਆਪਣੇ ਹੱਥਾਂ ਨਾਲ ਗਲਿਆਂ 'ਚ ਰੱਸੇ ਪਾ ਕੇ ਫਾਂਸੀ ਚੜ੍ਹ ਗਏ ਤੇ ਬੇ-ਕਸੂਰੇ ਬਚ ਗਏ।

ਮਲੇਰੋਕਟਲੇ ਦਾ ਸਾਕਾ ਇਸ ਤੋਂ ਵੀ ਵੱਧ ਦਰਦਨਾਕ ਸੀ। ਪਹਿਲਾਂ ਕਾਵਨ ਨੇ ਤੇ ਫਰੋਸਾਈਥ ਨੇ ੬੫ ਕੂਕਿਆਂ ਨੂੰ ਬਿਨਾਂ ਮੁਕੱਦਮਾ ਚਲਾਏ ਤੋਪਾਂ ਨਾਲ ਉਡਾ ਦਿੱਤਾ। ਮੈਂ ਸਮਝਦਾ ਹਾਂ ਇਹਨਾਂ ਸ਼ਹੀਦੀਆਂ ਪਿੱਛੇ ਵੀ ਸਤਿਗੁਰੂ ਰਾਮ ਸਿੰਘ ਦੀ ਮਹਾਨ ਤੇ ਰੱਬੀ ਸ਼ਖਸੀਅਤ ਖੜ੍ਹੀ ਸੀ। ਕਿਸੇ ਨੇ ਸੀ ਨਹੀਂ ਸੀ ਕੀਤੀ, ਕਿਸੇ ਨੇ ਪਿੱਠ ਨਹੀਂ ਸੀ ਦਿਖਾਈ।

ਸਤਿਗੁਰੂ ਰਾਮ ਸਿੰਘ ਨੂੰ ੧੮੬੩ ਤੋਂ ੧੮੬੭ ਤੱਕ,

ਚਾਰ ਸਾਲਾਂ ਲਈ, ਡੇਣੀ ਸਾਹਿਬ ਵਿਚ ਨਜ਼ਰ ਬੰਦ ਕੀਤਾ ਗਿਆ ਸੀ। ਉਹਨਾਂ ਦਾ ਭਾਵੇਂ ਮਲੇਰਕੋਟਲੇ ਵਾਲੇ ਸਾਕੇ ਨਾਲ ਸਿੱਧਾ ਸਬੰਧ ਨਹੀਂ ਸੀ, ਪਰ ਉਹਨਾਂ ਨੂੰ ਖ਼ਤਰਨਾਕ ਸਮਝ ਕੇ ਰੰਗੂਨ ਜਲਾਵਤਨ ਕਰ ਦਿੱਤਾ ਗਿਆ। ਉਹਨਾਂ ਦੇ ਸਾਹਸ, ਸਿਦਕ ਤੇ ਸੂਰਮਤਾਈ ਅੱਗੇ ਸਿਰ ਝੁੱਕ ਜਾਂਦਾ ਹੈ ਕਿ ਉਹਨਾਂ ਨੇ ਇਹ ਸਭ ਅਕਾਲ ਪੁਰਖ ਦਾ ਭਾਣਾ ਮੰਨ ਕੇ ਸਹਿਣ ਕੀਤਾ।

ਸਤਿਗੁਰੂ ਰਾਮ ਸਿੰਘ ਦੀ ਮਹਾਨ ਸ਼ਖਸੀਅਤ ਦੇ ਕੁਝ ਹੋਰ ਪੱਖਾਂ ਨੂੰ ਦਰਿਸ਼ਟੀ-ਗੋਚਰ ਕਰਨਾ ਵੀ ਜ਼ਰੂਰੀ ਜਾਪਦਾ ਹੈ। ਉਹਨਾਂ ਦੀ ਸੋਚੀ-ਸਮਝੀ ਵਿਉਂਤ ਅਨੁਸਾਰ ਨੇਪਾਲ ਤੇ ਕਸ਼ਮੀਰ ਵਿਚ ਕੂਕਾ ਰਜਮੈਂਟਾਂ ਹੋਂਦ ਵਿਚ ਆਈਆਂ। ਉਹਨਾਂ ਨੇ ਰੂਸ ਤੱਕ ਵੀ ਰਸਾਈ ਕੀਤੀ। ਇਹ ਸਭ ਉਹਨਾਂ ਦੇਸ਼ ਦੀ ਸੁਤੰਤਰਤਾ ਨੂੰ ਮੁੱਖ ਰੱਖ ਕੇ ਕੀਤਾ। ਇਹ ਕੋਈ ਸੌਖੇ ਕੰਮ ਨਹੀਂ ਸਨ। ਇਹ ਵੱਖਰੀ ਗੱਲ ਹੈ ਕਿ ਅੰਗਰੇਜ਼ ਸਰਕਾਰ ਨੇ ਪਤਾ ਲੱਗਣ ਉੱਤੇ ਇਹ ਰਜਮੈਂਟਾਂ ਤੋੜ ਦਿੱਤੀਆਂ। ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਉਹਨਾਂ ਦੀ ਦੂਰ-ਦਰਿਸ਼ਟੀ ਕਿੰਨੀ ਮਹਾਨ ਸੀ। ਇਹੋ ਜੇਹੀ ਪਹੁੰਚ ਕਿਸੇ ਸਾਧਾਰਨ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਹੋ ਸਕਦੀ।

ਸਤਿਗੁਰੂ ਰਾਮ ਸਿੰਘ ਦੀ ਸਭਿਆਚਾਰਕ ਖੇਤਰ ਵਿਚ ਦਿੱਤੀ ਦੇਣ ਵੀ ਘੱਟ ਮਹਾਨ ਨਹੀਂ ਸੀ। ਪਤਿਤ ਹੋ ਰਹੇ ਸਿਖਾਂ ਨੂੰ ਸਿੱਖੀ ਮਰਯਾਦਾ ਤੇ ਰਹੁ-ਰੀਤ ਨਾਲ ਜੋੜਿਆ। ਨਾਮ ਜਪਣਾ ਤੇ ਜਪਾਉਣਾ, ਕਿਰਤ ਕਰਨੀ, ਸ਼ਰਾਬ ਮਾਸ ਤੋਂ ਪਰੇ ਰਹਿਣਾ, ਸਾਦਗੀ ਨੂੰ ਅਪਣਾਉਣਾ ਨਾਮਧਾਰੀ ਕੋਡ ਦੇ ਮੁੱਖ ਸੰਕਲਪ ਹਨ। ਰਹਿਣੀ-ਬਹਿਣੀ ਵਿਚ ਸ੍ਰੇਸ਼ਟਤਾ, ਕਾਰ-ਵਿਹਾਰ ਵਿਚ ਨੇਕੀ ਤੇ ਸੁਹਿਰਦਤਾ, ਵਿਆਹ-ਰਸਮਾਂ ਵਿਚ ਸਾਦਗੀ, ਵਹਿਮਾਂ-ਭਰਮਾਂ ਤੇ ਪਖੰਡਾਂ ਤੋਂ ਮੁਕਤੀ, ਇਹ ਸਭ ਨਾਮਧਾਰੀ ਸੱਭਿਆਚਾਰ ਦੇ ਪਛਾਣ-ਚਿੰਨ ਹਨ। ਇਹਨਾਂ ਨੂੰ ਲਾਗੂ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਹੀ ਸਨ। ਕੀ ਇਹ ਸਤਿਗੁਰੂ ਰਾਮ ਸਿੰਘ ਦੀ ਘੱਟ ਮਹਾਨਤਾ ਸੀ ਕਿ ਅਨੇਕ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਉਹਨਾਂ ਤੋਂ ਗੁਰਮਤਿ ਉੱਤੇ ਚੱਲਣ ਦੀ ਪ੍ਰੇਰਨਾ ਲਈ।

ਮੈਂ ਡਾ. ਅਮਰ ਭਾਰਤੀ ਦੇ ਇਹਨਾਂ ਵਿਚਾਰਾਂ ਨਾਲ ਪੂਰੀ ਸਹਿਮਤੀ ਰੱਖਦਾ ਹਾਂ ਕਿ "ਸਤਿਗੁਰੂ ਰਾਮ ਸਿੰਘ ਪਿਛਲੀ ਡੇਢ੍ਹ ਸਦੀ ਦੇ ਇਕੋ ਇਕ ਜਨ-ਨਾਇਕ ਨੇ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਸੋਚਿਆ, ਸੰਕਲਪ ਕੀਤਾ, ਜਤਨ ਨਾਲ ਸੰਗਠਨ ਖੜ੍ਹਾ ਕੀਤਾ ਤੇ ਕੁਰਬਾਨੀਆਂ ਦੇ ਇਕ ਲੰਮੇ ਸਿਲਸਿਲੇ ਦਾ ਅਰੰਭ ਕੀਤਾ। ਧਰਮ ਤੇ ਨੈਤਿਕ ਸ਼ਕਤੀ ਨੂੰ ਉਹਨਾਂ ਨੇ ਆਪਣੇ ਸਾਰੇ ਸੰਘਰਸ਼ ਦਾ ਅਧਾਰ ਬਣਾਇਆ।...ਪਰ ਪੰਜਾਬੀਆਂ ਦੇ ਬਹੁਤ ਵੱਡੇ ਹਿੱਸੇ ਨੇ ਆਜ਼ਾਦੀ ਤੋਂ ਬਾਅਦ ਵੀ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਜਿਹੜਾ ਅਲਗੌਲਿਆ ਜਿਹਾ ਰਵੱਈਆ ਧਾਰਨ ਕਰੀ ਰੱਖਿਆ ਹੈ-ਉਹ ਉਹਨਾਂ ਦੀ ਸ਼ਾਨ ਨਾਲ ਢੁਕਵਾਂ ਨਹੀਂ ਲੱਗਦਾ। ਉਨ੍ਹਾਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤੀ ਆਦਰ ਦੀ ਭਾਵਨਾ ਤਾਂ ਪ੍ਰਗਟ ਕਰ ਦਿੱਤੀ ਜਾਂਦੀ ਹੈ-ਪਰ ਉਨ੍ਹਾਂ ਨੂੰ ਯਾਦ ਕਰਨ ਵਾਲੀ ਉਤਸ਼ਾਹਜਨਕ ਪਹਿਲ ਦਾ ਪੂਰੀ ਤਰ੍ਹਾਂ ਅਭਾਵ ਹੀ ਦਿੱਸਦਾ ਹੈ।" (ਸਤਿਜੁਗ, ਬਸੰਤ ਅੰਕ, ੨੦੫੦, ਪੰਨਾ ੨੨)

ਏਸ ਪਖੋਂ ਮੈਂ ਵੀ ਕੁਝ ਕਹਿਣਾ ਚਾਹਾਂਗਾ। ਹੋ ਸਕਦਾ ਹੈ ਕੁਝ ਗੱਲਾਂ ਬਾਰੇ ਨਾਮਧਾਰੀ ਸਮਾਜ ਤੇ ਗੈਰ-ਨਾਮਧਾਰੀ ਸਮਾਜ ਵਿਚਕਾਰ ਕੁਝ ਮੱਤ-ਭੇਦ ਹੋਣ ਪਰ ਜਿਹੜੀ ਗੱਲ ਬਾਰੇ ਸਾਡੇ ਦੇਸ਼ 'ਚ ਤਾਂ ਕੀ ਪੂਰੇ ਸੰਸਾਰ ਦੇ ਇਤਿਹਾਸ ਵਿਚ ਕੋਈ ਮੱਤ ਭੇਦ ਨਹੀਂ, ਉਹਨੂੰ ਤਾਂ ਖੁਲ੍ਹ-ਦਿਲੀ ਨਾਲ ਖਿੜੇ ਮੱਥੇ ਮੰਨਣਾ ਚਾਹੀਦਾ ਹੈ। ਉਹ ਹੈ ਦੇਸ਼ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਬਹੁ-ਪੱਖੀ ਮਹਾਨ ਤੇ ਅਦੁੱਤੀ ਦੇਣ, ਉਹਨਾਂ ਦੀ ਮਹਾਨ ਤੇ ਰੱਬੀ ਸ਼ਖਸੀਅਤ ਦਾ ਯਥਾਰਥ ਤੇ ਸੱਚ, ਜਿਹੜੇ ਪੰਜਾਬੀ ਜਾਂ ਹਿੰਦੁਸਤਾਨੀ ਸਤਿਗੁਰੂ ਰਾਮ ਸਿੰਘ ਨੂੰ ਸਿਰਫ਼ ਨਾਮਧਾਰੀਆਂ ਦਾ ਗੁਰੂ ਸਮਝਦੇ ਹਨ, ਉਹ ਸੱਚ ਦੇ ਯਥਾਰਥ ਤੇ ਯਥਾਰਥ ਦੇ ਸੱਚ ਤੋਂ ਮੂੰਹ ਮੋੜ ਲਏ ਹਨ। ਜਾਂ ਜਿਹੜੇ ਨਾਮਧਾਰੀ ਸਤਿਗੁਰੂ ਰਾਮ ਸਿੰਘ ਨੂੰ ਸਿਰਫ਼ ਆਪਣਾ ਹੀ ਸਤਿਗੁਰੂ ਸਮਝਦੇ ਹਨ, ਉਹ ਵੀ ਮਹਾਂ-ਗਲਤੀ ਕਰ ਰਹੇ ਹਨ। ਕਿਸੇ ਮਹਾਨ ਜਾਂ ਰੱਬੀ ਸ਼ਖਸੀਅਤ ਨੂੰ ਕਿਸੇ ਜ਼ਾਤ, ਕਿਸੇ ਬਰਾਦਰੀ, ਕਿਸੇ ਫਿਰਕੇ ਜਾਂ ਕਿਸੇ ਵਿਸ਼ੇਸ਼ ਸੰਪਰਦਾਇ ਨਾਲ ਜੋੜਨਾ ਉੱਕਾ ਹੀ ਉਚਿੱਤ ਨਹੀਂ। ਇਹੋ ਜਿਹੀ ਰੱਬੀ ਸ਼ਖਸੀਅਤ ਬਾਰੇ ਸੋਚਣ ਵਾਲੀ ਬੁਨਿਆਦੀ ਗੱਲ ਤਾਂ ਇਹ ਹੈ ਕਿ ਅਜਿਹੀ ਸ਼ਖਸੀਅਤ ਦੀ ਦੇਣ ਕਿਸੇ ਵਿਸ਼ੇਸ਼ ਧਰਮ ਜਾਂ ਸੰਪਰਦਾਇ ਬਾਰੇ ਸੀ ਜਾਂ ਸਮੁੱਚੀ ਮਨੁੱਖਤਾ ਬਾਰੇ, ਰੱਬੀ ਪੁਰਸ਼ ਕਦੇ ਵੰਡੇ ਨਹੀਂ ਜਾ ਸਕਦੇ, ਮਹਾਂਪੁਰਖਾਂ ਦਾ ਕਦੇ ਵਿਭਾਜਨ ਨਹੀਂ ਹੋ ਸਕਦਾ। ਏਸੇ ਸੰਦਰਭ ਵਿਚ ਮੈਂ ਇਹ ਵੀ ਕਹਿਣਾ ਬਹੁਤ ਜ਼ਰੂਰੀ ਸਮਝਦਾ ਹਾਂ ਕਿ ਸਤਿਗੁਰੂ ਰਾਮ ਸਿੰਘ ਸਮੁੱਚੀ ਮਨੁੱਖਤਾ ਦੇ ਸਤਿਗੁਰੂ ਸਨ ਤੇ ਸਤਿਗੁਰੂ ਹਨ। ਏਸ ਤਰ੍ਹਾਂ ਦੀ ਮਹਾਨਤਾ ਨੂੰ ਨਾ ਤੰਗ ਦਾਇਰੇ ਵਿਚ ਰੱਖਿਆ ਜਾ ਸਕਦਾ ਹੈ, ਨਾ ਹੀ ਇਸ ਵਿਸ਼ਾਲ ਮਹਾਨਤਾ ਦੇ ਸਾਗਰ ਨੂੰ ਕੁੱਜੇ ਵਿਚ ਬੰਦ ਕਰਕੇ ਰੱਖਿਆ ਜਾ ਸਕਦਾ ਹੈ। ਉਹਨਾਂ ਦੀ ਰੱਬੀ ਸ਼ਖਸੀਅਤ ਦੀ ਮਹਾਨ ਦੇਣ ਨੂੰ ਮਨੁੱਖੀ ਇਤਿਹਾਸ ਵਿਚੋਂ ਕਦੇ ਵੀ ਮਨਫ਼ੀ ਨਹੀਂ ਕੀਤਾ ਜਾ ਸਕਦਾ। ਉਹਨਾਂ ਦੀ ਦੇਣ ਤੇ ਮਹਾਨ ਸ਼ਖਸੀਅਤ ਹਮੇਸ਼ਾ ਹਮੇਸ਼ਾ ਲਈ ਅਮਰ ਤੇ ਅਮਿੱਟ ਰਹੇਗੀ। ਹਾਂ, ਜੇ ਅਸੀਂ ਇਸ ਅਦੁੱਤੀ ਤੇ ਲਾਸਾਨੀ ਦੇਣ ਨੂੰ ਆਮ ਲੋਕਾਂ ਤੀਕ ਨਹੀਂ ਪਹੁੰਚਾ ਸਕੇ, ਇਹ ਸਾਡੀ ਕਮੀ-ਕਮਜ਼ੋਰੀ ਹੈ, ਅਜਿਹੀ ਹੱਦ-ਬੰਦੀ ਦੇ ਅਸੀਂ ਆਪ ਜ਼ਿੰਮੇਵਾਰ ਹਾਂ।

(ਛੱਪ ਰਹੀ ਪੁਸਤਕ 'ਨਾਮਧਾਰੀ ਲਹਿਰ ਦਾ ਸੰਕਲਪ ਤੇ ਸਰੂਪ' ਵਿਚੋਂ)

*ਹਾਊਸ ਨੰ.-੨੪, ਗਲੀ ਨੰ.-੮*
*ਵਾਰਡ ਨੰ. - ੪੦, ਗੁਰੂ ਨਾਨਕਪੁਰਾ,*
*ਅੰਮ੍ਰਿਤਸਰ (ਪੰਜਾਬ)*

# ਆਜ਼ਾਦੀ ਸੰਗਰਾਮ ਵਿੱਚ ਫਰਵਰੀ ਦਾ ਮਹੀਨਾ
## ਡਾਇਰੀ ਕੌਮੀ ਲਹਿਰ

*(ਪ੍ਰੋ: ਮਲਵਿੰਦਰ ਜੀਤ ਸਿੰਘ ਵੜੈਚ)*

੨ ਫਰਵਰੀ ੧੯੧੫: ਗ਼ਦਰ ਪਾਰਟੀ ਦੇ ਪਹਿਲੇ ਸੱਤ ਸ਼ਹੀਦਾਂ ਨੂੰ, ਫਿਰੋਜ਼ਪੁਰ ਸੈਸ਼ਨ ਜੱਜ ਵੱਲੋਂ ਫ਼ਾਂਸੀ ਦੀ ਸਜ਼ਾ (ਸਾਕਾ):

੨੭ ਨਵੰਬਰ ੧੯੧੪, ਫਿਰੋਜ਼ਪੁਰ-ਮੋਗਾ ਸੜਕ 'ਤੇ ਮਿਸਰੀਵਾਲੇ ਪੁਲ 'ਤੇ ਪੁਲਿਸ ਮੁਕਾਬਲਾ।

੫ ਫਰਵਰੀ ੧੯੨੨: ਕਾਂਗਰਸ ਦੀ ਨਾ-ਮਿਲਵਰਤਨ ਲਹਿਰ: ਚੌਰੀ ਚੋਰਾ ਕਾਂਡ:

ਅਗਸਤ ੧੯੨੦ ਤੋਂ ਵਿੱਢੀ ਗਈ ਕਾਂਗਰਸ ਦੀ ਨਾ-ਮਿਲਵਰਤਨ ਲਹਿਰ ਉਦੋਂ ਪੂਰੇ ਜੋਬਨ 'ਤੇ ਸੀ, ਜਦੋਂ ਯੂ.ਪੀ. ਦੇ ਗੋਰਖਪੁਰ ਜ਼ਿਲ੍ਹੇ ਦੇ ਚੌਰੀ ਚੋਰਾ ਥਾਣੇ ਵਿਖੇ ਵਾਪਰੀ ਸੀ , ਇਹ ਘਟਨਾ, ਜਿਸ ਦੀ ਓਟ ਵਿਚ ਗਾਂਧੀ ਜੀ ਨੇ ਬਿਨਾਂ ਕਿਸੇ ਹੋਰ ਆਗੂ ਨਾਲ ਸਲਾਹ-ਮਸ਼ਵਰਾ ਕੀਤੇ (੧੨ ਫਰਵਰੀ ਨੂੰ) ਲਹਿਰ ਦਾ ਭੋਗ ਪਾ ਦਿੱਤਾ ਸੀ।

(ਘਟਨਾ): ੫ ਫਰਵਰੀ ਵਾਲੇ ਦਨ ਚੋਰਾ ਚੌਰੀ ਥਾਣੇ ਦੇ ਪੁਲਿਸੀਆਂ ਨੇ ਪੁਰਅਮਨ ਵਿਖਾਵਾਕਾਰੀਆਂ 'ਤੇ ਅੰਨ੍ਹੇਵਾਹ ਗੋਲੀਆਂ ਚਲਾਈਆਂ ਤੇ ਗੋਲੀ-ਸਿੱਕਾ ਮੁਕ ਜਾਣ 'ਤੇ ਥਾਣੇ ਅੰਦਰ ਜਾ ਲੁਕੇ। ਭੜਕੀ ਹੋਈ ਭੀੜ ਨੇ ਥਾਣੇ ਦੀ ਇਮਾਰਤ ਨੂੰ ਅੱਗ ਲਾ ਦਿੱਤੀ, ਜਿਸ ਕਾਰਨ ਅੰਦਰਲੇ ਪੁਲਸੀਏ ਸੜ ਮਰੇ।

ਏਸ ਸਿਲਸਿਲੇ ਵਿਚ ਪਹਿਲਾਂ ੧੭੫ ਵਿਅਕਤੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ, ਪਿੱਛੋਂ ਹਾਈ ਕੋਰਟ ਨੇ ਇਨ੍ਹਾਂ 'ਚੋਂ ੧੫੮ ਦੀ ਫਾਂਸੀ ਤੋੜ ਕੇ ਉਮਰ ਕੈਦ ਕਾਲੇ ਪਾਣੀ ਦੀ ਸਜ਼ਾ ਸੁਣਾਈ ਗਈ।

੨੫ ਫਰਵਰੀ ਵਾਲੇ ਦਿਨ: ਪੁਲਿਸ ਨੇ ੫੦੦੦ ਲੋਕਾਂ ਵੱਲੋਂ ਕੀਤੇ ਗਏ ਮੁਜ਼ਾਹਰੇ ਦੇ ਇਕ ਆਗੂ ਨੂੰ ਫੜ ਕੇ ਮੌਕੇ 'ਤੇ ਹੀ ਬੇਤਹਾਸ਼ਾ ਕੁੱਟਣ ਦੇ ਵਿਰੋਧ ਵਿਚ ਭੜਕੀ ਹੋਈ ਭੀੜ ਨੂੰ ਖਿੰਡਾਉਣ ਲਈ ਗੋਲੀ ਚਲਾਈ, ਜਿਸ ਨਾਲ ਤਿੰਨ ਵਿਅਕਤੀ ਮੌਕੇ 'ਤੇ ਸ਼ਹੀਦ ਹੋਏ।

੮ ਫਰਵਰੀ ੧੯੩੨:

ਬੰਗਾਲ ਦੇ ਗਵਰਨਰ ਉਪਰ ਕਲਕੱਤਾ ਯੂਨੀਵਰਸਿਟੀ ਕਾਨਵੋਕੇਸ਼ਨ ਮੌਕੇ ਡਿਗਰੀ ਲੈਣ ਆਈ ਇਕ ਵਿਦਿਆਰਥਣ ਬੀਨਾ ਦਾਸ ਨੇ ਆਪਣੇ ਗਾਊਨ 'ਚੋਂ ਪਿਸਤੌਲ ਕੱਢ ਕੇ ਗਵਰਨਰ 'ਤੇ ਗੋਲੀ ਚਲਾਈ, ਪਰ ਨਿਸ਼ਾਨਾ ਉਕ ਗਿਆ।

ਏਸ ਲੜਕੀ ਨੂੰ ਉਹਦੇ ਪਿਤਾ ਜੀ ਨੇ, ਜੋ ਨੇਤਾ ਜੀ ਸੁਭਾਸ਼ ਦੇ ਵੀ ਉਸਤਾਦ ਸਨ, ਨੇ ਖ਼ੁਦ ਬੇਟੀ ਨੂੰ ਏਸ ਮਿਸ਼ਨ ਲਈ ਤਿਆਰ-ਬਰ-ਤਿਆਰ ਕਰਕੇ ਤੋਰਿਆ ਸੀ।

੮ ਫਰਵਰੀ ੧੮੮੩ :

ਸ਼ਹੀਦ ਮਦਨ ਲਾਲ ਢੀਂਗਰਾ ਦਾ ਜਨਮ ਹੋਇਆ, ਜਿਸ ਨੇ ੧੭ ਅਗਸਤ ੧੯੦੯ ਨੂੰ ਇੰਗਲੈਂਡ ਵਿਖੇ ਮਾਤਰਭੂਮੀ ਦੀ ਆਜ਼ਾਦੀ ਹਿੱਤ ਜਾਨ ਨਿਛਾਵਰ ਕੀਤੀ ਸੀ।

੧੦ ਫਰਵਰੀ ੧੯੧੬ :

ਪ੍ਰਸਿੱਧ ਗ਼ਦਰੀ ਆਗੂ ਪੰਡਤ ਸੋਹਨ ਲਾਲ ਦੀ ਬਰਮਾ ਵਿਚ ਗ੍ਰਿਫਤਾਰੀ ਹੋਈ।

੧੯ ਫਰਵਰੀ ੧੯੪੬ (ਬੰਬਈ):

ਨੇਵੀ ਦੇ ਜਹਾਜ਼ੀਆਂ ਦਾ ਵਿਦਰੋਹ: ਜੋ ਵਿਦੇਸ਼ੀ ਰਾਜ ਦੇ ਕਫ਼ਨ ਵਿਚ ਆਖਰੀ ਮੇਖ਼ ਵਾਂਗ ਸੀ; ਜੋ ੧੯ ਫਰਵਰੀ ਸਵੇਰੇ ਸ਼ੁਰੂ ਹੋਇਆ ਸੀ ਤੇ ਰਾਤ ਪੈਣ ਤੋਂ ਪਹਿਲਾਂ ਹੀ ਲੰਡਨ ਸਰਕਾਰ ਨੇ 'ਹਾਊਸ ਆਫ ਲਾਰਡਜ਼' ਅੰਦਰ ਕੈਬਿਨਟ ਮਿਸ਼ਨ ਭੇਜਣ ਦਾ ਐਲਾਨ ਕੀਤਾ ਜਿਸ ਦਾ ਮੁੱਖ ਕਾਰਜ ਹਿੰਦੋਸਤਾਨ ਨੂੰ ਆਜ਼ਾਦ ਕਰਨ ਦੇ ਤੌਰ-ਤਰੀਕੇ ਤੈਅ ਕਰਨਾ ਸੀ।

(੧੯-੨੨ ਫਰਵਰੀ ੧੯੪੬) ਦੇ ਤਿੰਨ ਦਿਨਾਂ ਦੌਰਾਨ ਜਹਾਜ਼ੀਆਂ ਤੇ ਜਨਤਾ ਦੇ ਸਾਂਝੇ ਜਲੂਸਾਂ-ਵਿਖਾਵਿਆਂ 'ਤੇ ਅੰਨ੍ਹੇਵਾਹ ਗੋਲੀਆਂ ਚਲਾਉਣ ਨਾਲ ਸੈਂਕੜੇ ਹਿੰਦੀ, ਬੰਬਈ ਦੇ ਗਲੀ ਬਾਜ਼ਾਰਾਂ ਵਿਚ ਸ਼ਹੀਦ ਤੇ ਅਣਗਿਣਤ ਫੱਟੜ ਹੋਏ ਸੀ।

ਉਰਦੂ ਸ਼ਾਇਰ ਸਾਹਿਰ ਲੁਧਿਆਣਵੀ ਨੇ ਜਿਸ ਬਾਰੇ ਕਵਿਤਾ ਲਿਖੀ ਸੀ 'ਜਿਹ ਕਿਸਕਾ ਲਹੂ ਹੈ ਕੌਣ ਮਰਾ?' ਜਿਸ ਦੀ ਇਕ ਤੁਕ ਸੀ

'ਜੰਤਾ ਕਾ ਲਹੂ ਫ਼ੌਜੋਂ ਸੇ ਮਿਲਾ,
ਫ਼ੌਜੋਂ ਦਾ ਲਹੂ ਜੰਤਾ ਸੇ ਮਿਲਾ।'

੨੦ ਫਰਵਰੀ ੧੯੨੧: ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ:

ਜਦੋਂ ੧੫੦ ਪੁਰਅਮਨ ਸ਼ਰਧਾਲੂ ਜਾਪ ਕਰਦੇ ਹੋਏ ਸਵੇਰੇ ਛੇ ਕੁ ਵਜੇ ਗੁਰਦੁਆਰਾ ਸਾਹਿਬ ਜਨਮ ਅਸਥਾਨ ਮੱਥਾ ਟੇਕਣ ਲਈ ਅੰਦਰ ਦਾਖਲ ਹੋਏ ਤਾਂ ਗੁਰਦੁਆਰੇ 'ਤੇ ਸਰਕਾਰੀ ਸ਼ਹਿ ਨਾਲ ਕਾਬਜ਼ ਐਸ਼ਪਰਸਤ ਮਹੰਤ ਨਰੈਣ ਦਾਸ, ਜੋ ਸੰਗਤ ਦੇ ਦਰਸ਼ਨਾਂ ਲਈ ਆਉਣ ਬਾਰੇ ਸੂਚਨਾ ਸੀ, ਨੇ ਆਪਣੇ ਪਾਲਤੂ ਬਦਮਾਸ਼, ਹਰ ਤਰ੍ਹਾਂ ਦੇ ਹਥਿਆਰਾਂ ਨਾਲ

ਲੈੱਸ, ਸ਼ਰਧਾਲੂਆਂ 'ਤੇ ਛੱਡ ਦਿੱਤੇ, ਜਿਨ੍ਹਾਂ ਨੇ ਮੱਥਾ ਟੇਕਣ ਆਏ ਸਿੰਘਾਂ ਨੂੰ ਪਹਿਲਾਂ ਕੋਹ-ਕੋਹ ਕੇ ਮਾਰਿਆ ਤੇ ਫਿਰ ਮ੍ਰਿਤਕ ਦੇਹਾਂ ਦੇ ਢੇਰ ਲਾ ਕੇ, ਮਿੱਟੀ ਦਾ ਤੇਲ ਪਾ, ਅੱਗ ਲਾ ਦਿੱਤੀ, ਹੋਰ ਤਾਂ ਹੋਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ 'ਤੇ ਵੀ ਛਵ੍ਹੀਆਂ ਗੋਲੀਆਂ ਲੱਗੀਆਂ ਸਨ।

ਕੀ ੯੦ ਸਾਲ ਬੀਤ ਜਾਣ ਪਿੱਛੋਂ ਵੀ ਕਿ ਇਹ ਕੋਈ ਛੋਟੀ ਜਿਹੀ ਓਕਾਈ ਹੈ ਕਿ ਇਨ੍ਹਾਂ ੧੫੦ ਸ਼ਹੀਦਾਂ ਵਿਚੋਂ ਕੇਵਲ ੯੦ ਕੁ ਦੀ ਸ਼ਨਾਖਤ ਹੀ ਹੋ ਸਕੀ ਹੈ, ਜਦਕਿ ਬਾਕੀ ਦੇ ੬੦ 'ਗੁਮਨਾਮ' ਹੀ ਪਏ ਹਨ?

**੨੧ ਫਰਵਰੀ ੧੯੨੪: ਜੈਤੋ ਮੋਰਚਾ: ਪੁਰਅਮਨ ਜੱਥੇ 'ਤੇ ਫਾਇਰਿੰਗ:**

ਇਹ ਮੋਰਚਾ, ਇਕ-ਇਕੱਲੇ ਕੌਮ ਪ੍ਰਸਤ, ਨਾਭਾ ਰਿਆਸਤ ਦੇ ਮਹਾਰਾਜ ਰਿਪੁਦਮਨ ਸਿੰਘ ਨੂੰ ਗੱਦੀਓਂ ਲਾਹ ਕੇ, ਰਿਆਸਤ ਦਾ ਬੰਦੋਬਸਤ ਅੰਗਰੇਜ਼ ਸਰਕਾਰ ਦੇ ਹਥਿਆ ਲੈਣ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੱਦੇ 'ਤੇ ਗੁਰਦੁਆਰਾ ਸਾਹਿਬ ਗੰਗਸਰ - ਜੈਤੋ ਵਿਖੇ ਆਰੰਭੇ ਗਏ ਅਖੰਡ ਪਾਠ ਨੂੰ ਅੰਗਰੇਜ਼ੀ ਪੁਲਿਸ ਦੁਆਰਾ ੧੪ ਸਤੰਬਰ ੧੯੨੩ ਨੂੰ ਖੰਡਤ ਕਰ ਦਿੱਤੇ ਜਾਣ ਵਿਰੁੱਧ ਰੋਸ ਵੱਜੋਂ ਵਿੱਢਿਆ ਗਿਆ ਸੀ।

ਇਸ ਮੋਰਚੇ ਦੀ ਰੂਪਰੇਖਾ ਸੀ ਪੰਜ-ਪੰਜ ਸੌ ਦਾ ਸ਼ਹੀਦੀ ਜੱਥਾ ਸ੍ਰੀ ਅਕਾਲ ਤਖ਼ਤ ਸਾਹਿਬ, ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਪੁਰਅਮਨ ਰਹਿਣ ਦਾ ਪਰਣ ਕਰਕੇ ਰਵਾਨਾ ਹੁੰਦਾ। ਪਹਿਲਾ ਜੱਥਾ ੯ ਫਰਵਰੀ ੧੯੨੪ ਨੂੰ ਅੰਮ੍ਰਿਤਸਰੋਂ ਪੈਦਲ ਚਲ ਕੇ ੨੧ ਫਰਵਰੀ ਨੂੰ ਜਦੋਂ ਗੁਰਦੁਆਰਾ ਟਿੱਬੀ ਸਾਹਿਬ ਕੋਲ ਪਹੁੰਚਿਆ, ਜਿਸ ਦਾ ਮਕਸਦ ਕੇਵਲ ਗੰਗਸਰ - ਜੈਤੋ ਪਹੁੰਚ ਕੇ ਦੁਬਾਰਾ ਅਖੰਡ ਪਾਠ ਆਰੰਭ ਕਰਨਾ ਹੀ ਸੀ ਤਾਂ ਜੱਥੇ 'ਤੇ ਗੋਲੀਆਂ ਦੀ ਬੁਛਾੜ ਕੀਤੀ ਗਈ, ਜਿਸ ਨਾਲ ੨੯ ਵਲੰਟੀਅਰ ਮੌਕੇ 'ਤੇ ਹੀ ਸ਼ਹੀਦ ਹੋ ਗਏ, ੩੩ ਜ਼ਖਮੀ ਹੋਏ ਤੇ ਕਈਆਂ ਨੂੰ ਦੂਰ-ਦੁਰਾਡੇ ਲਿਜਾ ਕੇ ਤਸੀਹੇ ਦਿੱਤੇ ਗਏ, ਜਿਸ ਕਾਰਨ ਕਈਆਂ ਦੀਆਂ ਜਾਨਾਂ ਵੀ ਗਈਆਂ ਸਨ।

**੨੦-੨੨ ਫਰਵਰੀ ੧੯੧੫: ਸਿੰਘਾਪੁਰ ਦਾ ਫ਼ੌਜੀ ਵਿਦਰੋਹ:**

ਸੈਂਕੜੇ ਸ਼ਹੀਦ ਸਿੰਘਾਪੁਰ ਸਥਿਤ ੫ ਨੇਟਿਵ (Native) ਲਾਈਨ ਇਨਫੈਂਟਰੀ ਦੇ ਵਿਦਰੋਹੀਆਂ 'ਚੋਂ ੪੧ ਨੂੰ ਸ਼ਰੇਆਮ ਥਮਲਿਆਂ ਨਾਲ ਬੰਨ੍ਹ ਕੇ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ। ਇਸ ਭਿਆਨਕ ਦ੍ਰਿਸ਼ ਦੀ ਕੈਮਰਾ ਤਸਵੀਰ ਉਪਲਬਧ ਹੈ (ਜੋ ਦਾਸ ਵੱਲੋਂ ਚੰਡੀਗੜ੍ਹ ਦੇ ਸੈਕਟਰ ੧੭, ਸੈਂਟਰਲ ਸਟੇਟ ਲਾਇਬਰੇਰੀ ਦੀ ਬੇਸਮੈਂਟ ਵਿਚ ਸਥਾਪਤ ਨੈਸ਼ਨਲ ਗੈਲਰੀ ਆਫ਼ ਪੋਰਟਰੇਟਸ ਵਿਚ ਫ਼ੌਜੀ ਸ਼ਹੀਦਾਂ ਵਾਲੇ ਪੈਨਲ ਵਿਚ ਪ੍ਰਦਰਸ਼ਤ ਕੀਤੀ ਗਈ ਹੋਈ ਹੈ)।

ਇਨ੍ਹਾਂ ਤੋਂ ਇਲਾਵਾ ੮੩ ਨੂੰ ਫ਼ਾਂਸੀ, ੩੪ ਨੂੰ ਉਮਰ ਕੈਦ ਤੇ ੩੪ ਨੂੰ ਦਸ-ਦਸ ਸਾਲ ਸਖ਼ਤ ਕੈਦ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਸਨ।

**੨੭ ਫਰਵਰੀ ੧੯੨੬: ਛੇ ਬੱਬਰ ਅਕਾਲੀ ਸੰਗਰਾਮੀਆਂ ਨੂੰ ਫ਼ਾਂਸੀ:**

ਜਥੇਦਾਰ ਕਿਸ਼ਨ ਸਿੰਘ ਗੜਗੱਜ (ਪਿੰਡ ਵੜਿੰਗ, ਜਲੰਧਰ), ਸ. ਕਰਮ ਸਿੰਘ (ਮਾਨਕੋ-ਜਲੰਧਰ), ਸ. ਨੰਦ ਸਿੰਘ (ਘੁੜਿਆਲ-ਜਲੰਧਰ), ਸ. ਦਲੀਪ ਸਿੰਘ (ਧਾਮੀਆਂ-ਹੁਸ਼ਿਆਰਪੁਰ), ਸ. ਧਰਮ ਸਿੰਘ (ਹਯਾਤਪੁਰ-ਹੁਸ਼ਿਆਰਪੁਰ) ਤੇ ਸ. (ਬਾਬੂ) ਸੰਤਾ ਸਿੰਘ ਨਿਧੜਕ (ਛੋਟੀ ਹਰਿਉਂ-ਲੁਧਿਆਣਾ) ਜਿਨ੍ਹਾਂ ਨੇ ਨਿਧੜਕ ਹੋ ਕੇ ਆਪਣੀ ਕਲਮ ਨਾਲ ਅਦਾਲਤ ਵਿਚ ਆਪਣਾ ਇਕਬਾਲੀਆ ਵੰਗਾਰਵਾਂ ਤੇ ਵਿਸਥਾਰਪੂਰਵਕ ਬਿਆਨ ਪੇਸ਼ ਕੀਤਾ, ਜਿਸ ਤਰ੍ਹਾਂ ਕਿ ਉਨ੍ਹਾਂ ਤੋਂ ਪਹਿਲਾਂ ਸ਼ਹੀਦ ਮਦਨ ਲਾਲ ਢੀਂਗਰਾ ਨੇ ਤੇ ਪਿੱਛੋਂ ਜਾ ਕੇ ਸ਼ਹੀਦ ਭਗਤ ਸਿੰਘ ਨੇ ਕੀਤਾ ਸੀ। ਇਹ ਬਿਆਨ ਮੂਲ ਰੂਪ ਵਿਚ ਲੋਕਗੀਤ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਤ ਪੁਸਤਕ - "ਬੱਬਰ ਅਕਾਲੀ ਲਹਿਰ: ਕੁਝ ਸਮਕਾਲੀ ਦਸਤਾਵੇਜ਼" ਵਿਚ ਸ਼ਾਮਲ ਹੈ।

ਇਨ੍ਹਾਂ ਕੌਮੀ ਹੀਰਿਆਂ ਦੀ ਕੁਰਬਾਨੀ ਤੋਂ ਪ੍ਰਭਾਵਤ ਹੋ ਕੇ ਸ਼ਹੀਦ ਭਗਤ ਸਿੰਘ ਨੇ ਪਹਿਲਾ 'ਸ਼ਹੀਦਾ ਸਾਰ' ਲੇਖ ਲਿਖਿਆ ਸੀ 'ਹੋਲੀ ਦੇ ਦਿਨ ਖ਼ੂਨ ਕੇ ਛੀਂਟੇ" (ਹਿੰਦੀ ਅਖ਼ਬਾਰ 'ਪ੍ਰਤਾਪ' ਵਿਚ)

**੨੭ ਫਰਵਰੀ ੧੯੩੧: ਚੰਦਰ ਸ਼ੇਖਰ ਆਜ਼ਾਦ ਦੀ ਸ਼ਹਾਦਤ:**

ਸਵੇਰੇ ੧੦-੧੧ ਵਜੇ, ਐਲਫਰਡ (ਹੁਣ 'ਆਜ਼ਾਦ') ਪਾਰਕ, ਅਲਾਹਾਬਾਦ ਅੰਦਰ ਪੁਲਿਸ ਨਾਲ ਮੁਕਾਬਲਾ ਕਰਦੇ ਸ਼ਹੀਦ ਹੋਏ; ਉਨ੍ਹਾਂ ਨਾਲ ਉਸ ਵੇਲੇ ਇਕੋ ਸਾਥੀ ਸੁਖਦੇਵ ਰਾਜ ਐਮ.ਏ. ਸੀ। ਸ਼ੁਰੂ ਵਿਚ ਦੁਵੱਲੀ ਗੋਲੀਬਾਰੀ ਵਿਚ ਪਹਿਲਾਂ ਆਜ਼ਾਦ ਦੇ ਸੱਜੇ ਪੱਟ 'ਤੇ ਗੋਲੀ ਲੱਗੀ, ਜਿਸ ਕਾਰਨ ਉਹ ਖੜ੍ਹੇ ਵੀ ਨਹੀਂ ਰਹਿ ਸਕਦੇ ਸੀ। ਦੂਜੀ ਗੋਲੀ ਉਨ੍ਹਾਂ ਦੇ ਸੱਜੇ ਮੋਢੇ ਦੀ ਬਾਂਹ ਵਾਲੇ ਜੋੜ 'ਤੇ ਲੱਗੀ, ਜਿਸ ਪਿੱਛੋਂ ਉਹ ਕੇਵਲ ਆਪਣੇ ਖੱਬੇ ਹੱਥ ਨਾਲ ਫਾਇਰ ਕਰਦੇ ਰਹੇ ਤੇ ਫੇਰ ਵੀ ਨਿਸ਼ਾਨੇ 'ਤੇ ਹੀ ਗੋਲੀਆਂ ਦਾਗੀਆਂ। ਇਸ ਪੜਾਅ 'ਤੇ ਉਨ੍ਹਾਂ ਨੇ ਸੁਖਦੇਵ ਰਾਜ ਨੂੰ ਉਥੋਂ ਭੇਜ ਦਿੱਤਾ। ਜ਼ਿਕਰਯੋਗ ਹੈ ਕਿ ਆਜ਼ਾਦ ਦੀ ਸ਼ਹਾਦਤ ਆਪਣੀ ਚਲਾਈ ਗੋਲੀ ਨਾਲ ਨਹੀਂ ਬਲਕਿ ਪੁਲਿਸ ਵੱਲੋਂ ਚਲਾਈ ਗਈ ਗੋਲੀ ਨਾਲ ਹੋਈ ਪ੍ਰਤੀਤ ਹੁੰਦੀ ਹੈ।

## ਸ਼ਰਧਾਲੂ ਗੁਰਸਿੱਖ

# ਸੰਤ ਬਚਨ ਸਿੰਘ ਜੀ

*– ਸੰਤ ਸਿੰਘ*



ਸੰਤ ਬਚਨ ਸਿੰਘ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਇਕ ਉਪਦੇਸ਼ ਵਿਚ ਫਰਮਾਇਆ ਹੈ ਕਿ ਗੁਰਸਿੱਖੀ ਸਤਿਗੁਰੂ ਜੀ ਨੇ ਇਕ ਮਾਨਵਤਾ ਦੀ ਫੁਲਵਾੜੀ ਲਾਈ ਸੀ। ਬਾਗ ਵਿਚ ਮਾਲੀ ਵੱਖ ਵੱਖ ਥਾਵਾਂ ਤੋਂ ਵੱਖ ਵੱਖ ਕਿਸਮ ਦੇ ਫੁੱਲ ਪੌਦੇ ਲਗਾਉਂਦਾ ਹੈ। ਉਹਨਾਂ ਦੀ ਪਾਲਣਾ ਕਰਦਾ ਹੈ। ਪਾਣੀ ਇਕ ਵਿਚੋਂ ਹੋ ਕੇ ਦੂਸਰੇ ਵਿਚ ਜਾਂਦਾ ਹੈ। ਇਸ ਤਰ੍ਹਾਂ ਉਹਨਾਂ ਦੀ ਆਪਸੀ ਸਾਂਝ ਹੋ ਜਾਂਦੀ ਹੈ। ਉਹ ਫੁੱਲ ਪੌਦੇ ਵੱਡੇ ਹੋ ਕੇ ਵੱਖ ਵੱਖ ਨਸਲਾਂ ਦੇ ਹੋਣ ਤੇ ਵੀ ਇਕ ਬਾਗ ਦੀ ਫੁਲਵਾੜੀ ਬਣ ਜਾਂਦੇ ਹਨ। ਮਾਲੀ ਉਹਨਾਂ ਵਿਚੋਂ ਫਾਲਤੂ ਘਾਹ ਫੂਸ ਕੱਟ ਦਿੰਦਾ ਹੈ ਅਤੇ ਫੁਲਵਾੜੀ ਦੀ ਪਰਵਰਿਸ਼ ਕਰਦਾ ਹੈ। ਫਿਰ ਉਸ ਫੁਲਵਾੜੀ ਦੀ ਖੁਸ਼ਬੋ ਹਰਿ ਇਕ ਨੂੰ ਆਨੰਦਿਤ ਕਰਦੀ ਹੈ।

ਇਸੇ ਤਰ੍ਹਾਂ ਸਿੱਖੀ ਵਿਚ ਵੀ ਸਤਿਗੁਰੂ ਜੀ ਨੇ ਹਰ ਵਰਗ ਦੇ ਲੋਕ ਲੈ ਕੇ ਉਹਨਾਂ ਨੂੰ ਨਾਮ ਬਾਣੀ ਨਾਲ ਜੋੜਿਆ, ਅੰਮ੍ਰਿਤ ਦੀ ਦਾਤ ਬਖਸ਼ੀ, ਗੁਰਸਿੱਖੀ ਮਰਯਾਦਾ ਦੇ ਧਾਰਨੀ ਬਣਾਇਆ। ਇਸ ਤਰ੍ਹਾਂ ਸਤਿਗੁਰੂ ਜੀ ਨੇ ਇਕ ਨਵੇਂ ਸਮਾਜ ਦੀ ਸਿਰਜਣਾ ਕੀਤੀ, ਜਿਸਦਾ ਪਹਿਨਣਾ, ਖਾਣਾ ਅਤੇ ਇਸ਼ਟ ਇਕੋ ਸੀ, ਉਹਨਾਂ ਦਾ ਭਗਤੀ ਕਰਨ ਦਾ ਤਰੀਕਾ ਵੀ ਇਕੋ ਸੀ। ਉਹ ਭਾਵੇਂ ਵੱਖ ਵੱਖ ਵਰਗਾਂ ਵਿਚੋਂ ਸਨ, ਉਹਨਾਂ ਦੇ ਕਾਰ-ਵਿਹਾਰ ਵੱਖਰੇ ਸਨ, ਉਹਨਾਂ ਦੇ ਪਿੰਡ ਵੀ ਆਪਣੇ ਆਪਣੇ ਸਨ, ਉਹਨਾਂ ਦੇ ਪਰਿਵਾਰ ਵੀ ਸਨ, ਪਰ ਸਭ ਨੂੰ ਇਕੋ ਗੱਲ ਯਾਦ ਰਹਿ ਗਈ "ਪਿਤਾ ਸਤਿਗੁਰੂ ਰਾਮ ਸਿੰਘ ਅਤੇ ਪਿੰਡ ਭੈਣੀ ਸਾਹਿਬ।" ਅਨੇਕਤਾ ਏਕਤਾ ਵਿਚ ਪ੍ਰੀਵਰਤਿਤ ਹੋ ਗਈ। ਆਪਸੀ ਪਿਆਰ ਮੁਹੱਬਤ ਵਧ ਗਿਆ, ਈਰਖਾ, ਦਵੇਸ਼ ਲਈ ਕੋਈ ਥਾਂ ਨਹੀਂ ਰਿਹਾ। ਇਕਸਾਰਤਾ ਹੋ ਗਈ। ਇਕ ਨਵੀਂ ਬਿਰਾਦਰੀ ਦਾ ਜਨਮ ਹੋ ਗਿਆ।

ਸੰਨ ੧੯੫੦ ਤੋਂ ਪਹਿਲਾਂ ਦੀ ਗੱਲ ਹੈ। ਮੰਡੀ ਹਿਮਾਚਲ ਦੀ। ਇਕ ਪ੍ਰਸਿੱਧ ਨਾਮਧਾਰੀ ਦੇ ਮਨ ਵਿਚ ਵਿਚਾਰ ਆਇਆ ਕਿ ਬੁੱਧ ਮਤ ਕਿੰਨਾ ਫੈਲਿਆ ਹੈ, ਜੈਨ ਮਤ ਕਿੰਨਾ ਫੈਲਿਆ ਹੈ, ਹੋਰ ਮਤ ਵੀ ਬਹੁਤ ਫੈਲੇ ਹਨ ਪਰ ਸਾਡਾ ਨਾਮਧਾਰੀ ਮਤ ਏਨਾ ਸੱਚਾ, ਸੁੱਚਾ ਅਤੇ ਉੱਚਾ ਹੋਣ ਦੇ ਬਾਵਜੂਦ ਭੀ ਨਹੀਂ ਵਧ ਰਿਹਾ। ਸਤਿਗੁਰੂ ਤੇ ਘਟ ਘਟ ਵਾਸੀ ਹੁੰਦਾ ਹੈ, ਉਹ ਸਭ ਕੁਝ ਸੁਣਦਾ ਤੇ ਵੇਖਦਾ ਹੈ। ਆਪਣੇ ਅਗਲੇ ਦੌਰੇ ਤੇ ਮੰਡੀ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਰੇ ਦਿਵਾਨ ਵਿਚ ਇਸ ਸ਼ੰਕਾ ਦਾ ਉੱਤਰ ਦੇਂਦਿਆਂ ਫਰਮਾਇਆ, "ਮੈਨੂੰ ਬਹੁਤਿਆਂ ਦੀ ਲੋੜ ਨਹੀਂ, ਪੰਜ ਹੀ ਕਾਫ਼ੀ ਹਨ, ਪਰ ਹੋਣ ਰਹਿਣੀ ਬਹਿਣੀ ਦੇ ਪੱਕੇ।" ਇਸ ਸਪਸ਼ਟੀਕਰਨ ਨੂੰ ਅੱਗੇ ਵਧਾਉਂਦਿਆਂ ਆਪ ਜੀ ਨੇ ਫਰਮਾਇਆ ਕਿ ਹੁਣ ਤਕ ਨਵਾਂ ਸਿੱਖ ਕੋਈ ਨਹੀਂ ਬਣਾਇਆ, ਸਿਰਫ ਪੁਰਾਣੇ ਹੀ ਚੁਣ ਚੁਣ ਕੇ ਪੰਥ ਵਿਚ ਲਿਆਂਦੇ ਹਨ।

ਸਤਿਗੁਰੂ ਜੀ ਨੂੰ ਭੂਤ ਅਤੇ ਭਵਿੱਖ ਦੀ ਜਾਣਕਾਰੀ ਹੈ। ਉਹ ਆਪਣੇ ਸੇਵਕਾਂ ਨੂੰ ਇਕੱਠਾ ਕਰਕੇ ਉਹਨਾਂ ਕੋਲੋਂ ਉਹਨਾਂ ਦੀ ਰੁਚੀ ਅਤੇ ਵਿਸ਼ੇਸ਼ ਗੁਣ ਦੇ ਆਧਾਰ ਤੇ ਜੋ ਵੀ ਸੇਵਾ ਲੈਣੀ ਹੁੰਦੀ ਹੈ ਲੈ ਲੈਂਦੇ ਹਨ। ਸਤਿਗੁਰਾਂ ਦੀ ਇਸ ਫੁਲਵਾੜੀ ਦੇ ਇਕ ਫੁੱਲ ਸਨ ਮੇਰੇ ਪਿਤਾ ਜੀ ਸੰਤ ਬਚਨ ਸਿੰਘ, ਜੋ ਪੰਥ ਵਿਚ ਵਿਸ਼ੇਸ਼ ਕਰਕੇ ਬਾਊ ਬਚਨ ਸਿੰਘ ਕਰਕੇ ਜਾਣੇ ਜਾਂਦੇ ਸਨ।

ਸੰਤ ਬਚਨ ਸਿੰਘ ਜੀ ਦਾ ਜਨਮ ਜ਼ਿਲ੍ਹਾ ਸਰਗੋਧੇ ਦੇ ਚੱਕ ਨੰਬਰ ੩੧ ਵਿਚ ੨੭ ਅਗਸਤ ਸੰਨ ੧੯੦੬ ਵਿਚ ਹੋਇਆ। ਆਪ ਜੀ ਦੀ ਆਯੂ ਹਾਲੀ ਢਾਈ ਕੁ ਸਾਲ ਦੀ ਹੀ ਸੀ ਕਿ ਆਪ ਜੀ ਦੇ ਪਿਤਾ ਜੀ ਚੜ੍ਹਾਈ ਕਰ ਗਏ। ਆਪ ਦਾ ਛੋਟਾ ਭਰਾ ਉਦੋਂ ਕੋਈ ਛੇ ਕੁ ਮਹੀਨੇ ਦਾ ਹੀ ਸੀ। ਇਸ ਪਿੰਡ ਵਿਚ ਸੰਤ ਬਚਨ ਸਿੰਘ ਜੀ ਦੇ ਪਿਤਾ ਨੂੰ ੨੧ ਸਾਲ ਮਿਲਟਰੀ ਦੀ ਨੌਕਰੀ ਕਰਕੇ ਰਿਟਾਇਰ ਹੋਣ ਉਪਰੰਤ, ਦੋ ਮੁਰੱਬੇ ਜ਼ਮੀਨ ਅਲਾਟ ਹੋ ਗਈ ਸੀ। ਸੋ ਪਰਿਵਾਰ ਦੇ ਪਾਲਣ ਪੋਸ਼ਣ ਦਾ ਮਾਧਿਅਮ ਖੇਤੀਬਾੜੀ ਬਣ ਗਿਆ। ਪਿਤਾ ਸਾਹਿਬ ਸਿੰਘ ਹੁਰਾਂ ਦੇ ਚੜ੍ਹਾਈ ਕਰਨ ਉਪਰੰਤ ਜ਼ਮੀਨ ਦਾ ਕਾਰ ਵਿਹਾਰ ਅਤੇ ਬੱਚਿਆਂ ਦਾ ਪਾਲਣ ਪੋਸ਼ਣ ਦਾ ਕੰਮ ਉਹਨਾਂ ਦੀ ਮਾਤਾ ਧੰਨ ਕੌਰ ਦੇ ਸਿਰ ਤੇ ਆ ਪਿਆ। ਉਹਨਾਂ ਦੀ ਮਦਦ ਕਰਨ ਲਈ ਮਾਤਾ ਜੀ ਦੇ ਭਾਈ ਸਾਹਿਬ ਅਤਰ ਸਿੰਘ ਜੀ ਨੇ ਪੂਰਨ ਸਹਿਯੋਗ ਦਿੱਤਾ।

ਸੰਤ ਬਚਨ ਸਿੰਘ ਜੀ ਨੇ ਆਪਣੀ ਮੁੱਢਲੀ ਵਿੱਦਿਆ ਸਰਕਾਰੀ ਸਕੂਲ ਵਿਚ ਹਾਸਲ ਕੀਤੀ, ਉਪਰੰਤ ਮਿਡਲ ਕਲਾਸ ਨੇੜੇ ਦੇ ਪਿੰਡ ਭਾਗਟਾ ਤੋਂ ਕਰਕੇ, ਦਸਵੀਂ ਜਗਰਾਵਾਂ ਤੋਂ ਪਾਸ ਕੀਤੀ। ਉਪਰੰਤ ੧-੦੩-੧੯੨੫ ਨੂੰ ਰਸੂਲ ਕਾਲਜ ਵਿਚ ਸਿਵਲ ਇੰਜੀਨੀਅਰਿੰਗ ਦੇ ਡਿਪਲੋਮਾ ਕੋਰਸ ਵਿਚ ਦਾਖ਼ਲਾ ਲੈ ਲਿਆ। ਏਥੋਂ ਪਾਸ ਹੋਣ ਉਪਰੰਤ ੨੫-੦੨-੧੯੨੭ ਨੂੰ ਪਹਿਲੀ ਵਾਰ ਪੰਜਾਬ ਪੀ. ਡਬਲਯੂ. ਡੀ. ਦੇ

ਬਿਲਡਿੰਗ ਤੇ ਰੋਡ ਵਿਭਾਗ ਵਿਚ ਨੌਕਰੀ ਤੇ ਪਹੁੰਚ ਗਏ। ਪੰਜਾਬ ਦੇ ਵੱਖ ਵੱਖ ਸ਼ਹਿਰਾਂ ਵਿਚ ਨੌਕਰੀ ਕਰਨ ਉਪਰੰਤ ਆਪ ੫੫ ਸਾਲ ਦੀ ਉਮਰ ਵਿਚ ਸੰਨ ੧੯੬੦ ਵਿਚ ਰਿਟਾਇਰ ਹੋ ਗਏ। ਇਸ ਤੋਂ ਬਾਅਦ ਜਲੰਧਰ ਮਿਉਨਿਸਪਲ ਕਮੇਟੀ ਵਿਚ ਮਿਉਨਿਸਪਲ ਇੰਜੀਨੀਅਰ ਦੇ ਅਹੁਦੇ ਤੇ ਰਹਿ ਕੇ ਮਾਰਚ ਸੰਨ ੧੯੬੫ ਵਿਚ ਰਿਟਾਇਰ ਹੋ ਗਏ।

ਸੰਨ ੧੯੧੫-੨੦ ਦੇ ਨੇੜੇ ਦੀ ਗੱਲ, ਸੰਤ ਬਚਨ ਸਿੰਘ ਜੀ ਆਪਣੀ ਸਵੈ-ਜੀਵਨੀ ਲਿਖਦੇ ਹੋਏ ਦਸਦੇ ਹਨ ਕਿ ਉਹਨਾਂ ਦਿਨਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਊਠਾਂ ਤੇ ਘੋੜਿਆਂ ਉੱਤੇ ਹੁੰਦੇ ਸਨ। ਸਤਿਗੁਰੂ ਜੀ ਦੇ ਨਾਲ ੫੦-੬੦ ਸਿੰਘ, ਇਕ ਦੋ ਗੱਡੇ, ਤਿੰਨ ਚਾਰ ਊਠ ਅਤੇ ਅੱਠ ਦਸ ਘੋੜੇ ਹੁੰਦੇ ਸਨ। ਜਦੋਂ ਵੀ ਸਤਿਗੁਰੂ ਜੀ ਦਾ ਦੌਰਾ ਇਹਨਾਂ ਦੇ ਪਿੰਡਾਂ ਵਿਚ ਹੁੰਦਾ ਸੀ ਤੇ ਇਕ ਲੰਗਰ ਸੰਤ ਬਚਨ ਸਿੰਘ ਜੀ ਦੇ ਘਰ ਜ਼ਰੂਰ ਹੁੰਦਾ ਸੀ। ਏਨੇ ਵੱਡੇ ਇਕੱਠ ਦਾ ਉਤਾਰਾ ਪਿੰਡਾਂ ਵਿਚ ਹੀ ਭਲੀ ਪ੍ਰਕਾਰ ਹੋ ਸਕਦਾ ਸੀ, ਕਿਉਂਕਿ ਓਥੇ ਥਾਂ ਵੀ ਖੁਲ੍ਹੀ ਹੁੰਦੀ ਹੈ ਅਤੇ ਸਾਰਿਆਂ ਦੇ ਖਾਣ ਪੀਣ ਲਈ ਪਦਾਰਥ ਦਾ ਵੀ ਕੋਈ ਘਾਟਾ ਨਹੀਂ ਹੁੰਦਾ। ਬਾਹਰਲੇ ਲੋਕ ਤੇ ਇਹ ਗੱਲਾਂ ਕਰਦੇ ਕਿ ਇਹ ਜਿੱਥੇ ਵੀ ਜਾਣਗੇ ਉਜਾੜਾ ਪਾ ਆਉਣਗੇ, ਪਰ ਸੇਵਕਾਂ ਅਤੇ ਸ਼ਰਧਾਲੂਆਂ ਅਨੁਸਾਰ ਉਹ ਏਨੀ ਕਿਰਪਾ ਕਰ ਜਾਂਦੇ ਸਨ ਕਿ ਉਹਨਾਂ ਦੀਆਂ ਫ਼ਸਲਾਂ ਦੂਨੀਆਂ ਚੌਣੀਆਂ ਹੋ ਜਾਂਦੀਆਂ ਸਨ। ਜਦੋਂ ਸੰਤ ਬਚਨ ਸਿੰਘ ਜੀ ਛੇਵੀਂ ਜਮਾਤ ਵਿਚ ਭਾਗਟਾਂ ਪੜ੍ਹਦੇ ਸਨ ਤਾਂ ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਥੇ ਸਮੇਤ ਉਤਾਰਾ ਸੀ। ਏਨੀ ਸਾਧ ਸੰਗਤ ਚਿੱਟੇ ਬਸਤਰਾਂ ਵਿਚ ਵੇਖ ਕੇ ਉਹਨਾਂ ਦਾ ਮਨ ਬਹੁਤ ਆਕਰਸ਼ਿਤ ਹੋਇਆ। ਜਥੇਦਾਰਾਂ ਦੇ ਦੀਵਾਨ ਵੀ ਸੁਣੇ। ਇਹਨਾਂ ਪਹਿਲੇ ਦਰਸ਼ਨਾਂ ਨੇ ਏਨਾ ਲੁਭਾਇਆ ਕਿ ਉਹ ਸਾਰੀ ਜ਼ਿੰਦਗੀ ਵਾਸਤੇ ਸਤਿਗੁਰੂ ਜੀ ਦੇ ਹੀ ਹੋ ਗਏ। ਘਰ ਵਾਲਿਆਂ ਦੀ ਸੇਵਾ, ਸ਼ਰਧਾ ਅਤੇ ਸਤਿਗੁਰੂ ਜੀ ਦੇ ਨਾਲ ਸੇਵਕਾਂ ਦੀ ਸੇਵਾ ਭਾਵਨਾ ਬਹੁਤ ਹੀ ਮਨ ਮੋਹਕ ਅਤੇ ਮਨ ਤੇ ਛਾਪ ਛੱਡਣ ਵਾਲੀ ਸੀ। ਸੰਗਤ ਦਾ ਪ੍ਰੇਮ ਅਤੇ ਸ਼ਰਧਾ ਹਰ ਇਕ ਨੂੰ ਮੰਤ੍ਰ ਮੁਗਧ ਕਰਦਾ ਸੀ।

ਪਿਤਾ ਜੀ ਦੇ ਘਰ ਭਾਵੇਂ ਨਾਮਧਾਰੀ ਅਸਰ ਜ਼ਿਆਦਾ ਨਹੀਂ ਸੀ ਪਰ ਉਹਨਾਂ ਦੀ ਪਤਨੀ ਮਾਤਾ ਜਾਗੀਰ ਕੌਰ ਦਾ ਪੇਕਾ ਘਰ ਨਿਰੋਲ ਨਾਮਧਾਰੀ ਸੀ। ਮੇਰੇ ਨਾਨਾ ਜੀ ਸੰਤ ਜੀਊਣ ਸਿੰਘ ਜੀ ਸਤਿਗੁਰੂ ਹਰੀ ਸਿੰਘ ਜੀ ਦੇ ਦੋਹਤਰੇ ਸਨ। ਮੇਰੇ ਨਾਨਾ ਜੀ ਦੀ ਮਾਤਾ ਮਹਿਤਾਬ ਕੌਰ, ਸਤਿਗੁਰੂ ਹਰੀ ਸਿੰਘ ਜੀ ਦੇ ਪਹਿਲੇ ਮਹਿਲ ਮਾਤਾ ਸਾਹਿਬ ਕੌਰ ਜੀ ਦੀ ਸਪੁੱਤਰੀ ਸੀ ਅਤੇ ਉਹ ਮੇਰੇ ਨਾਨਾ ਜੀ ਦੇ ਜਨਮ ਤੋਂ ਛੇ ਕੁ ਮਹੀਨੇ ਮਗਰੋਂ ਹੀ ਚੜ੍ਹਾਈ ਕਰ ਗਏ ਸਨ। ਇਸ ਲਈ ਮੇਰੇ ਨਾਨਾ ਜੀ ਦੀ ਦੇਖਭਾਲ ਸ੍ਰੀ ਭੈਣੀ ਸਾਹਿਬ ਹੋਈ। ਉਹਨਾਂ ਦਾ ਅਨੰਦ ਵੀ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਅਠ-ਦਸ ਸਾਲ ਦੀ ਉਮਰ ਦੇ ਹੋਣ ਉਪਰੰਤ ਹੀ ਉਹ ਆਪਣੇ ਪਿਤਾ ਸੰਤ ਬਿਸ਼ਨ ਸਿੰਘ ਜੀ ਕੋਲ ਗਏ ਸਨ। ਸਾਰਾ ਬਚਪਨ ਸ੍ਰੀ ਭੈਣੀ ਸਾਹਿਬ ਬਤੀਤ ਕਰਨ ਕਰਕੇ ਮੇਰੇ ਨਾਨਕਿਆਂ ਦਾ ਅਸਲੀ ਪਿੰਡ ਸ੍ਰੀ ਭੈਣੀ ਸਾਹਿਬ ਹੀ ਬਣ ਚੁੱਕਾ ਸੀ ਅਤੇ ਮੇਰੇ ਨਾਨਾ ਜੀ ਦੇ ਪਰਿਵਾਰ ਵਾਲੇ ਵੀ ਸਾਲ ਵਿਚ ਛੇ ਕੁ ਮਹੀਨੇ ਉਥੇ ਹੀ ਕਟਦੇ ਸਨ।


ਲੇਖਕ ਸੰਤ ਸਿੰਘ

ਮੇਰੀ ਮਾਤਾ ਦੀ ਸ੍ਰੀ ਭੈਣੀ ਸਾਹਿਬ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਤਿਅੰਤ ਨੇੜਤਾ ਸੀ, ਇਸ ਕਰਕੇ ਪਿਤਾ ਜੀ ਵੀ ਅਕਸਰ ਸ੍ਰੀ ਭੈਣੀ ਸਾਹਿਬ ਜਾਂਦੇ ਹੀ ਰਹਿੰਦੇ ਸਨ। ਇਸ ਬਾਰੇ ਉਹ ਆਪਣੀ ਸਵੈ-ਜੀਵਨੀ ਵਿਚ ਇਸ ਤਰ੍ਹਾਂ ਲਿਖਦੇ ਹਨ।

"ਅਸੀਂ ਸ੍ਰੀ ਭੈਣੀ ਸਾਹਿਬ ਮੇਲਿਆਂ ਤੇ ਜਾਣਾ ਸ਼ੁਰੂ ਕਰ ਦਿੱਤਾ। ਸਤਿਜੁਗ ਅਖ਼ਬਾਰ ਵੀ ਆਉਂਦਾ ਸੀ ਤੇ ਅੱਖਰ ਬੜੇ ਧਿਆਨ ਨਾਲ ਪੜ੍ਹੀਦਾ ਸੀ। ਇਕ ਵਾਰੀ ਸ੍ਰੀ ਭੈਣੀ ਸਾਹਿਬ ਸਾਨੂੰ ਇਕ ਪੁਰਾਣੇ, ਹੈਡ ਖਾਨਕੀ ਦੇ ਵਾਕਿਫ਼, ਸੰਤ ਈਸ਼ਰ ਸਿੰਘ ਹਾਫ਼ਿਜ਼ਾਬਾਦੀਏ ਮਿਲੇ। ਮੈਂ ਉਹਨਾਂ ਨੂੰ ਅਰਜ਼ ਕੀਤੀ ਕਿ ਮੈਂ ਹੁਣ ਨੌਕਰੀ ਲਗ ਚੁੱਕਿਆ ਹਾਂ ਕਦੇ ਦਰਸ਼ਨ ਦਿਓ। ਉਹਨਾਂ ਕਿਹਾ, "ਭਜਨ ਕਿੰਨਾ ਕਰਦੇ ਹੋ।" ਮੈਂ ਕਿਹਾ, "ਭਜਨ ਤਾਂ ਨਹੀਂ ਹੁੰਦਾ ਕਿਉਂ ਸਾਰਾ ਦਿਨ ਡਿਊਟੀ ਕਰਨੀ ਹੁੰਦੀ ਹੈ ਤੇ ਰਾਤ ਨੂੰ ਆਰਾਮ।" ਉਹਨਾਂ ਕਿਹਾ, ਫੇਰ ਅਸੀਂ ਤੁਹਾਡੇ ਕੋਲ ਆ ਕੇ ਕੀ ਕਰਨਾ ਹੈ, ਤੁਹਾਡੇ ਕੋਲ ਤਾਂ ਸਾਡੀ ਖੁਰਾਕ ਹੀ ਨਹੀਂ ਹੈ।" ਤਕਰੀਬਨ ਅੱਧੇ ਘੰਟੇ ਪਿਛੋਂ ਮੈਂ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਗਿਆ। ਸਤਿਗੁਰੂ ਜੀ ਖੁੱਲ੍ਹੀ ਥਾਂ ਵਿਚ ਕੁਝ ਪ੍ਰੇਮੀਆਂ ਨਾਲ ਅੰਮ੍ਰਿਤ ਬਚਨ ਕਰ ਰਹੇ ਸਨ। ਮੈਂ ਮੱਥਾ ਟੇਕਿਆ ਤੇ ਸਤਿਗੁਰਾਂ ਨੇ ਮੇਰਾ ਹਾਲ ਚਾਲ ਪੁੱਛਿਆ। ਮੈਂ ਕਿਹਾ ਜੀ ਤੁਹਾਡੀ ਬੜੀ ਕਿਰਪਾ ਹੈ। ਸੰਤ ਈਸ਼ਰ ਸਿੰਘ ਜੀ ਵੀ ਉਥੇ ਹੀ ਬੈਠੇ ਸਨ ਉਹਨਾਂ ਨੇ ਮੇਰੀ ਗੱਲ ਕਹਿ ਦਿੱਤੀ, ਕਿ ਇਹ ਤਾਂ ਕਹਿੰਦੇ ਹਨ ਕਿ ਭਜਨ ਕਰਨ ਨੂੰ ਵਿਹਲ ਨਹੀਂ ਮਿਲਦਾ। ਸਤਿਗੁਰਾਂ ਨੇ ਮੈਨੂੰ ਤਾਂ ਕੁਝ ਨਾ ਕਿਹਾ ਪਰ ਰਾਜੇ ਅੰਬਰੀਕ ਦੀ ਕਹਾਣੀ ਸੁਣਾਈ ਜਿਸ ਵਿਚ ਦੱਸਿਆ ਕਿ ਰਾਜੇ ਅੰਬਰੀਕ ਅਤੇ ਉਸਦੀ ਰਾਣੀ ਨੇ ਸਿਮਰਨ ਪੂਰੇ ਨਿਯਮ ਨਾਲ ਸ਼ੁਰੂ ਕੀਤਾ। ਕਿਸ ਤਰ੍ਹਾਂ ਉਹਨਾਂ ਦੇ ਸਿਮਰਨ ਦਾ ਵਕਤ ਵਧਦਾ ਗਿਆ ਅਤੇ ਇਥੋਂ ਤਕ ਪੁੱਜ ਗਿਆ ਕਿ ਰਾਤ ਨੂੰ ਦੋ ਘੰਟੇ ਆਰਾਮ ਕਰਦੇ ਸਨ। ਇਕ ਦਿਨ ਉਹਨਾਂ ਸੋਚਿਆਂ ਕਿ ਇਹ ਦੋ ਘੰਟੇ

ਵੀ ਲੇਖੇ ਲਾਉਣੇ ਚਾਹੀਦੇ ਹਨ। ਇਸ ਲਈ ਜਦੋਂ ਉਹਨਾਂ ਨੂੰ ਨੀਂਦ ਆਉਣ ਲੱਗੀ ਤਾਂ ਉਹਨਾਂ ਨੇ ਚੱਕੀ ਪੀਸਣੀ ਸ਼ੁਰੂ ਕਰ ਦਿੱਤੀ। ਸਤਿਗੁਰਾਂ ਦਾ ਭਾਵ ਸੀ ਕਿ ਸਿੱਖ ਨੂੰ ਨਿਯਮ ਬਣਾਉਣਾ ਚਾਹੀਦਾ ਹੈ ਅਤੇ ਉਸ ਉੱਤੇ ਦ੍ਰਿੜਤਾ ਨਾਲ ਚਲਣਾ ਚਾਹੀਦਾ ਹੈ। ਇਸ ਦਾ ਮੇਰੇ ਦਿਲ ਤੇ ਬਹੁਤ ਡੂੰਘਾ ਅਸਰ ਹੋਇਆ।"

ਪਿਤਾ ਜੀ ਦੀ ਨੌਕਰੀ ਵਿਚ ਉਹ ਵਿਸ਼ਾਲ ਪੰਜਾਬ ਵਿਚ ਕਿਤੇ ਵੀ ਭੇਜੇ ਜਾ ਸਕਦੇ ਸਨ। ਇਸ ਕਰਕੇ ਬਦਲੀਆਂ ਬਹੁਤ ਹੁੰਦੀਆਂ ਰਹਿੰਦੀਆਂ। ਪੁਰਾਤਨ ਸਿੱਖ ਇਤਿਹਾਸ ਨੂੰ ਪੜ੍ਹਨ ਦੀ ਤੇ ਜਾਣਨ ਦੀ ਬਹੁਤ ਤਾਂਘ ਸੀ। ਇਸ ਕਰਕੇ ਸਥਾਨਕ ਗੁਰਦੁਆਰਿਆਂ ਵਿਚ ਨਿਯਮ ਨਾਲ ਜਾਣਾ, ਉਥੇ ਕੀਰਤਨ ਕਰਨਾ ਤੇ ਸੁਣਨਾ ਉਹਨਾਂ ਦਾ ਆਮ ਸ਼ੌਕ ਸੀ। ਸਾਰੇ ਸਿੱਖਾਂ ਨਾਲ ਮੇਲ ਮਿਲਾਪ ਦਾ ਵੀ ਉਹਨਾਂ ਨੂੰ ਬਹੁਤ ਸ਼ੌਕ ਸੀ। ਸਾਰਿਆਂ ਨੂੰ ਇਕੱਠਿਆਂ ਕਰਨਾ ਅਤੇ ਸੰਗਠਿਤ ਤਰੀਕੇ ਨਾਲ, ਵਿਧੀਵਤ ਧਰਮ ਕਾਰਜ ਕਰਨ ਵਿਚ ਉਹ ਵਿਸ਼ੇਸ਼ ਧਿਆਨ ਦੇਂਦੇ। ਉਹ ਬਹੁਤ ਹੀ ਸੁਘੜ ਅਤੇ ਸਫਲ ਜਥੇ-ਬੰਧਕ ਸਨ। ਜਦੋਂ ਵੀ ਕਿਸੇ ਨਵੇਂ ਥਾਂ ਤੇ ਬਦਲੀ ਹੁੰਦੀ, ਸੀ ਤਾਂ ਸਿੱਖ ਸੰਗਤ ਨੂੰ ਜਥੇਬੰਦ ਕਰਨਾ ਉਹ ਆਪਣਾ ਧਰਮ ਸਮਝਦੇ ਸਨ।

ਮੇਰੇ ਜਨਮ ਸਮੇਂ ਪਿਤਾ ਜੀ ਸੰਨ ੧੯੩੩ ਵਿਚ ਕਰਨਾਲ ਸਨ। ਘਰ ਇਕ ਸਾਧਾਰਨ ਪਾਠ ਦਾ ਪ੍ਰੋਗਰਾਮ ਬਣਾਇਆ ਗਿਆ। ਮਾਤਾ ਜੀਵਨ ਕੌਰ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਪਾਠੀ ਅਤੇ ਕੀਰਤਨੀ ਜਥੇ ਨੂੰ ਭੇਜਿਆ। ਮਾਤਾ ਜੀ ਨੇ ਪੰਡਤ ਮਨਸ਼ਾ ਸਿੰਘ ਨੂੰ ਮੇਰਾ ਨਾਮ ਲਿਖ ਕੇ ਉਚੇਚਾ ਘੱਲਿਆ ਕਿ ਕਾਕੇ ਦਾ ਨਾਮ ਸੰਤ ਸਿੰਘ ਰੱਖਣਾ ਹੈ। ਸੰਤ ਹਜ਼ੂਰਾ ਸਿੰਘ ਜੀ ਬੂਰੀ ਵਾਲਿਆਂ ਨੇ ਵੀ ਦਰਸ਼ਨ ਦਿੱਤੇ। ਸੰਤਾਂ ਬਾਰੇ ਪਿਤਾ ਜੀ ਆਪਣੀ ਸਵੈ-ਜੀਵਨ ਵਿਚ ਇਸ ਤਰ੍ਹਾਂ ਲਿਖਦੇ ਹਨ। "ਕਥਾ ਕੀਰਤਨ ਦਾ ਬਹੁਤ ਅਨੰਦ ਬਣਿਆ। ਕਾਕੇ ਦਾ ਨਾਮ ਮਾਤਾ ਜੀਵਨ ਕੌਰ ਜੀ ਨੇ ਆਪ ਰੱਖ ਕੇ ਪੰਡਤ ਮਨਸ਼ਾ ਸਿੰਘ ਜੀ ਰਾਹੀਂ ਭੇਜਿਆ। ਸੰਤ ਹਜ਼ੂਰਾ ਸਿੰਘ ਜੀ ਬੂਰੀ ਵਾਲਿਆਂ ਦਾ ਦਰਸ਼ਨ ਜਲਾਲ ਤੇ ਅਤਿ ਖਿੱਚ ਵਾਲਾ ਸੀ। ਉਹਨਾਂ ਦੇ ਬਚਨ ਬਹੁਤ ਮਿੱਠੇ ਅਤੇ ਅਸਰ ਕਰਨ ਵਾਲੇ ਹੁੰਦੇ ਸਨ। ਮੈਨੂੰ ਯਾਦ ਹੈ ਕਿ ਜਿਸ ਦਿਨ ਮੈਂ ਉਹਨਾਂ ਨੂੰ ਮੋਟਰ ਸਾਈਕਲ ਤੇ ਲੈ ਕੇ ਜਾ ਰਿਹਾ ਸੀ, ਤਾਂ ਉਹਨਾਂ ਨੇ ਮੋਟਰ ਸਾਈਕਲ ਦਾ ਦ੍ਰਿਸ਼ਟਾਂਤ ਦੇ ਕੇ ਕਿਹਾ ਕਿ ਜਿਵੇਂ ਮੋਟਰ ਸਾਈਕਲ ਦਾ ਪੈਟਰੋਲ ਚਲਦਿਆਂ ਹੋਇਆ ਕਤਰਾ ਕਤਰਾ ਕਰ ਕੇ ਖ਼ਤਮ ਹੋ ਜਾਂਦਾ ਹੈ, ਇਸੇ ਤਰ੍ਹਾਂ ਇਨਸਾਨ ਦੇ ਸਵਾਸ ਹਰ ਸਮੇਂ ਖਰਚ ਹੋਈ ਜਾਂਦੇ ਹਨ ਅਤੇ ਉਹਨਾਂ ਨੂੰ ਸਫ਼ਲ ਕਰਨ ਵਾਸਤੇ ਭਜਨ ਕਰਨਾ ਜ਼ਰੂਰੀ ਹੈ।

ਇਹਨਾਂ ਬਚਨਾਂ ਦਾ ਪਿਤਾ ਜੀ (ਸੰਤ ਬਚਨ ਸਿੰਘ ਜੀ) ਦੇ ਮਨ ਤੇ ਡੂੰਘਾ ਅਸਰ ਹੋਇਆ। ਉਹਨਾਂ ਨੇ ਆਪਣੇ ਨਾਮ ਬਾਣੀ ਦੇ ਨਿਤਨੇਮ ਨੂੰ ਨਾ ਸਿਰਫ ਜਾਰੀ ਹੀ ਰਖਿਆ ਸਗੋਂ ਹੋਰ ਵਧਾ ਲਿਆ। ਜਦੋਂ ਵੀ ਸਮਾਂ ਮਿਲਦਾ ਤਾਂ ਉਹ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨਾਂ ਲਈ ਉਚੇਚਾ ਜਾਂਦੇ। ਉਥੇ ਸਤਿਗੁਰੂ ਜੀ ਉਹਨਾਂ ਨੂੰ ਉਹਨਾਂ ਦੀ ਰੁਚੀ ਮੁਤਾਬਿਕ ਬਹੁਤ ਸਾਰੇ ਕੰਮ ਵੀ ਦਸਦੇ ਜਿਹਨਾਂ ਨੂੰ ਪੂਰਾ ਕਰਕੇ ਉਹ ਸੱਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ।

੧੯੩੪ ਵਿਚ ਜਦੋਂ ਸੰਤ ਬਚਨ ਸਿੰਘ ਜੀ ਦੀ ਤਬਦੀਲੀ ਅੰਬਾਲੇ ਦੀ ਹੋ ਗਈ ਇਥੇ ਵੀ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਦਾ ਪਤਾ ਲੱਗਿਆ ਤਾਂ ਆਪਣੇ ਘਰ ਚਰਨ ਪੁਆਉਣ ਦਾ ਪ੍ਰੋਗਰਾਮ ਬਣਾ ਲਿਆ। ਸਤਿਗੁਰੂ ਜੀ ਦੇ ਜਥੇ ਦੇ ਨਾਲ ਮਾਤਾ ਜੀਵਨ ਕੌਰ ਜੀ ਅਤੇ ਸੰਤ ਅਤਰ ਸਿੰਘ ਜੀ ਵੀ ਸਨ। ਸੰਤਾਂ ਨੇ ਦੀਵਾਨ ਸਜਾਇਆ ਤਾਂ ਲੋਕ ਅਸ਼ ਅਸ਼ ਕਰ ਉਠੇ।

ਇੱਥੇ ਹੀ ਇਕ ਠੇਕੇਦਾਰ ਕਰਮ ਸਿੰਘ ਹੁੰਦਾ ਸੀ। ਉਸ ਦਾ ਚੌਦ੍ਹਾਂ ਸਾਲ ਦਾ ਲੜਕਾ ਬਹੁਤ ਦਿਨਾਂ ਤੋਂ ਬੀਮਾਰ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਲੜਕੇ ਨੂੰ ਦਰਸ਼ਨ ਦੇਣ ਦੀ ਅਤੇ ਕ੍ਰਿਪਾ ਕਰਨ ਦੀ ਅਰਜ਼ ਕੀਤੀ ਗਈ ਜੋ ਮਨਜ਼ੂਰ ਹੋ ਗਈ। ਸਤਿਗੁਰੂ ਜੀ ਬੀਮਾਰ ਲੜਕੇ ਦੇ ਕੋਲ ਕੁਰਸੀ ਤੇ ਬਿਰਾਜਮਾਨ ਸਨ। ਕੁਝ ਚਿਰ ਉਸਦਾ ਹਾਲ-ਚਾਲ ਪੁੱਛਿਆ ਤੇ ਫੁਰਮਾਇਆ ਸਤਿਗੁਰੂ ਭਲੀ ਕਰਨਗੇ। ਕੁਝ ਦਿਨਾਂ ਵਿਚ ਹੀ ਲੜਕਾ ਠੀਕ-ਠਾਕ ਹੋ ਗਿਆ। ਕਰਮ ਸਿੰਘ ਸਤਿਗੁਰਾਂ ਦਾ ਸ਼ਰਧਾਲੂ ਅਤੇ ਅਨਿੰਨ ਸੇਵਕ ਬਣ ਗਿਆ।

ਸੰਨ ੧੯੩੭ ਵਿਚ ਸੰਤ ਬਚਨ ਸਿੰਘ ਜੀ ਨੇ ਗੁੜਗਾਉਂ ਰਹਿੰਦਿਆਂ ਹੋਇਆ ਇਕ ਗੁਰਦੁਆਰੇ ਦੀ ਸੇਵਾ ਵੀ ਕੀਤੀ ਅਤੇ ਉਸ ਵਿਚ ਖੂਹੀ ਵੀ ਲਵਾਈ। ਇਥੇ ਸਿੱਖ ਸੰਗਤਾਂ ਕਾਫ਼ੀ ਸਨ ਅਤੇ ਆਪਸ ਵਿਚ ਮੇਲ ਮਿਲਾਪ ਵੀ ਬਹੁਤ ਹੀ। ਸੰਤ ਮੋਹਣ ਸਿੰਘ ਜੀ ਇਹਨਾਂ ਦਿਨਾਂ ਵਿਚ ਦਿੱਲੀ, ਪਹਾੜ ਗੰਜ ਠਹਿਰੇ ਹੋਏ ਸਨ। ਸੰਤ ਬਚਨ ਸਿੰਘ ਜੀ ਦੀ ਅਰਜ਼ ਤੇ ਸੰਤਾਂ ਨੇ ਗੁੜਗਾਉਂ ਨਵੇਂ ਗੁਰਦੁਆਰੇ ਵਿਚ ਦਰਸ਼ਨ ਦਿੱਤੇ। ਸਾਧ ਸੰਗਤ ਨੇ ਅਰਜ਼ ਕੀਤੀ ਕਿ ਸੰਤ ਕੁਝ ਕਿਰਪਾ ਕਰਨ। ਸਾਧ ਸੰਗਤ ਦੀ ਅਰਜ਼ ਮੰਨ ਕੇ ਸੰਤਾਂ ਨੇ ਪਹਿਲਾਂ ਕੁਝ ਚਿਰ ਨਾਮ ਸਿਮਰਨ ਕੀਤਾ ਉਪਰੰਤ ਸ਼ਬਦ ਪੜ੍ਹਿਆ "ਅਬ ਕਲੂ ਆਇਓ ਰੇ...।" ਸੰਤਾਂ ਨੇ ਏਨੇ ਰੰਗ ਵਿਚ ਕੀਰਤਨ ਕੀਤਾ ਕਿ ਦੀਵਾਨ ਵਿਚ ਸੰਨਾਟਾ ਛਾ ਗਿਆ ਅਤੇ ਲੋਕ ਮੰਤ੍ਰ ਮੁਗਧ ਹੋ ਗਏ। ਬਹੁਤਿਆਂ ਨੇ ਤਾਂ ਇਹੋ ਜਿਹਾ ਕੀਰਤਨ ਪਹਿਲੀ ਵਾਰੀ ਸੁਣਿਆ ਸੀ। ਸੰਤ ਮੋਹਣ ਸਿੰਘ ਜੀ ਇਹਨਾਂ ਦਿਨਾਂ ਵਿਚ ਕਿਤੇ ਬੋਲਦੇ ਜਾਂ ਦੀਵਾਨ ਨਹੀਂ ਸਨ ਲਾਉਂਦੇ। ਭੋਗ ਤੋਂ ਮਗਰੋਂ ਸੰਤਾਂ ਨੇ ਸੰਤ ਬਚਨ ਸਿੰਘ ਹੁਰਾਂ ਨੂੰ ਕਿਹਾ ਕਿ ਇਸ ਬਾਰੇ ਕਿਸੇ ਨੂੰ ਦੱਸਣਾ ਨਹੀਂ।

ਚਲਦਾ.....

# ਠੰਢ ਦਾ ਖਾਜਾ—ਪਿੰਨੀਆਂ

—ਬਲਦੇਵ ਮਾਧੋਪੁਰੀ

ਨਿੱਕੀ ਦੋਹਤੀ ਪ੍ਰਿਅੰਕਾ ਗੁਆਂਢੀਆਂ ਦੇ ਘਰ ਖੇਡਣ ਗਈ ਤਾਂ ਉਹਨਾਂ ਨੇ ਇਕ ਪਿੰਨੀ ਉਸਦੇ ਹੱਥ ਤੇ ਧਰ ਦਿੱਤੀ-ਲੈ ਤੂੰ ਵੀ ਪਿੰਨੀ ਖਾ ਲੈ...ਅੱਧੀ ਛੋਟੇ ਅਮਨ ਨੂੰ ਵੀ ਦੇ ਦਈਂ। ਉਹ ਪਿੰਨੀ ਹੱਥ 'ਚ ਫੜੀ ਘਰ ਆ ਵੜੀ। ਮੈਂ ਵੇਖ ਕੇ ਕਿਹਾ-ਇਹ ਕਿਥੋਂ ਲੈ ਆਈ ਏਂ, ਕੱਚੇ ਜਿਹੇ ਆਟੇ ਦੀ ਪਿੰਨੀ। ਖਾ ਕੇ ਕਿਤੇ ਵਿਗਾੜ ਹੀ ਨਾ ਕਰੇ। ਜਦ ਸੁੰਘ ਕੇ ਦੇਖਿਆ, ਉਸ ਵਿਚੋਂ ਸੁਧੇ ਕੱਚੇ ਆਟੇ ਤੇ ਕੱਚੇ ਅਲਸੀ ਦੇ ਤੇਲ ਦੀ ਸੁਗੰਧ ਆ ਰਹੀ ਸੀ। ਉਸ ਪਿੰਨੀ ਵਲ ਵੇਖ ਕੇ ਮੈਨੂੰ ਆਪਣੀ ਮਾਂ ਦੀ ਯਾਦ ਆ ਗਈ, ਜਿਹੜੀ ਸਾਨੂੰ ਵਧੀਆ ਪਿੰਨੀਆਂ ਬਣਾ ਕੇ ਸਵੇਰ ਨੂੰ ਚਾਹ ਦੇ ਨਾਲ ਦਿੰਦੀ ਹੁੰਦੀ ਸੀ। ਅੱਜਕਲ੍ਹ ਤਾਂ ਸਭ ਬਣਿਆ ਬਣਾਇਆ ਸਮਾਨ ਮਿਲ ਜਾਂਦਾ ਹੈ।

ਸਾਡੀ ਮਾਂ ਨੇ ਕੀ ਕਰਨਾ...ਜਦੋਂ ਸਿਆਲ ਸ਼ੁਰੂ ਹੋਣਾ, ਉਸਨੇ ਕਣਕ ਨੂੰ ਐਨ ਚੰਗੀ ਤਰ੍ਹਾਂ ਸਾਫ ਕਰਨਾ ਤੇ ਇਸੇ ਤਰ੍ਹਾਂ ਹੀ ਮੂੰਗੀ ਦੀ ਸਾਬਤ ਦਾਲ ਸਾਫ ਕਰਨੀ। ਉਨ੍ਹਾਂ ਵਿਚ ਰਲਾਉਣ ਲਈ ਕੱਚੀ ਅਲਸੀ ਚੰਗੀ ਤਰ੍ਹਾਂ ਚੁਗਣੀ ਤਾਂਕਿ ਕੋਈ ਮਿੱਟੀ ਜਾਂ ਰੋੜ ਨਾ ਰਹਿ ਜਾਵੇ, ਜਿਹੜੀ ਸੁਆਦ ਨੂੰ ਖਰਾਬ ਕਰੇ। ਫੇਰ ਭੱਠੀ ਤੋਂ ਉਹ ਤਿੰਨੇ ਚੀਜ਼ਾਂ ਭੁੰਨਾ ਕੇ ਲਿਆਉਣੀਆਂ। ਕਦੀ ਕਦੀ ਮੈਂ ਵੀ ਉਸਦੇ ਨਾਲ ਚਲਾ ਜਾਂਦਾ। ਭੱਠੀ ਵਾਲੀ ਨੇ ਕੀ ਕਰਨਾ-ਪਹਿਲਾਂ ਕੜਾਹੀ ਵਿਚ ਪਏ ਰੇਤੇ ਨੂੰ ਚੰਗੀ ਤਰ੍ਹਾਂ ਅੱਗ ਬਾਲ ਕੇ ਗਰਮ ਕਰਨਾ। ਜਦ ਉਸਨੇ ਦੇਖਣਾ ਕਿ ਰੇਤਾ ਚੰਗੀ ਤਰ੍ਹਾਂ ਗਰਮ ਹੋ ਗਿਆ ਹੈ ਤਾਂ ਪਹਿਲਾਂ ਕਣਕ ਛਾਣਨੀ ਵਿਚ ਪਾ ਕੇ ਕੜਾਹੀ ਵਿਚ ਸੁੱਟਣੀ ਤੇ ਦਾਤੀ ਨਾਲ ਉਸਨੂੰ ਹਿਲਾਉਣਾ ਸ਼ੁਰੂ ਕਰ ਦੇਣਾ ਤੇ ਨਾਲੋ-ਨਾਲ ਭੱਠੀ ਵਿਚ ਘਾਹ ਦਾ ਝੁਲਕਾ ਵੀ ਡਾਹੀ ਜਾਣਾ ਤਾਂਕਿ ਰੇਤਾ ਠੰਡਾ ਨਾ ਹੋ ਜਾਵੇ। ਗਰਮ ਰੇਤੇ ਵਿਚ ਜਿਸ ਵੇਲੇ ਕਣਕ ਦੇ ਦਾਣਿਆਂ ਨੇ ਤਿੜ-ਤਿੜ ਕਰਨੀ ਤਾਂ ਮੈਂ ਬੜਾ ਹੱਸਣਾ, ਕਿਉਂਕਿ ਤੱਤੇ ਹੋਏ ਦਾਣੇ ਬੁੜ੍ਹਕ ਬੁੜ੍ਹਕ ਕੇ ਕੜਾਹੀ ਵਿਚੋਂ ਬਾਹਰ ਨਿਕਲਣ ਨੂੰ ਕਰਦੇ ਹੁੰਦੇ ਸਨ। ਆਖਰ ਉਹ ਸ਼ਾਂਤ ਹੋ ਜਾਂਦੇ ਤੇ ਭੂਰੇ ਰੰਗ ਦੇ ਹੋ ਜਾਂਦੇ। ਉਸਨੇ ਤੇ ਛਾਣਨੀ ਨਾਲ ਸਣੇ ਰੇਤੇ ਉਤਾਂਹ ਚੁੱਕ ਕੇ ਛਾਣਨੇ ਸ਼ੁਰੂ ਕਰ ਦੇਣੇ। ਹੁਲਾਰੇ ਨਾਲ ਸਾਰਾ ਰੇਤਾ ਤਾਂ ਥੱਲੇ ਕੜਾਹੀ ਵਿਚ ਛਾਣਨੀ ਦੇ ਛੇਕਾਂ ਰਾਹੀਂ ਹੇਠਾਂ ਡਿੱਗ ਪੈਣਾ, ਭੁੱਜੀ ਹੋਈ ਕਣਕ ਭੂਰੇ ਰੰਗ ਦੀ ਛਾਣਨੀ ਵਿਚ ਰਹਿ ਜਾਣੀ।

ਇਸੇ ਤਰ੍ਹਾਂ ਹੀ ਫੇਰ ਉਸਨੇ ਮੂੰਗੀ ਦੀ ਦਾਲ ਕੜਾਹੀ ਵਿਚ ਸੁਟ ਦੇਣੀ ਤੇ ਉਸਨੇ ਵੀ ਤਿੜ-ਤਿੜ ਕਰਕੇ ਭੁੱਜਣਾ ਤੇ ਸ਼ਾਂਤ ਹੋ ਜਾਣਾ। ਭੁੱਜਦੇ ਸਮੇਂ ਉਸਦੀ ਮਹਿਕ ਇਤਨੀ ਵਧੀਆ ਹੁੰਦੀ ਸੀ ਕਿ ਜੀ ਕਰਨਾ ਇਹ ਐਦਾਂ ਹੀ ਆਉਂਦੀ ਰਹੇ ਤੇ ਅਸੀਂ ਸੁੰਘਦੇ ਰਹੀਏ। ਏਦਾਂ ਹੀ ਜਿਸ ਵੇਲੇ ਅਲਸੀ ਭੁੰਨਣ ਦੀ ਵਾਰੀ ਆਉਣੀ ਤਾਂ ਭੱਠੀ ਵਾਲੀ ਨੇ ਸੇਕਾ ਥੋੜ੍ਹਾ ਮੱਠਾ ਕਰ ਲੈਣਾ, ਤਾਂਕਿ ਕਿਤੇ ਅਲਸੀ ਸੜ ਹੀ ਨਾ ਜਾਵੇ। ਬੜੀ ਫੁਰਤੀ ਨਾਲ ਉਸਨੇ ਕੜਾਹੀ ਵਿਚ ਸੁਟਣੀ-ਕਹਿ ਸੁੱਟੀ ਤੇ ਦਾਤੀ ਫੇਰ ਕੇ, ਕਹਿ ਝੱਟ ਬਾਅਦ ਛਾਣਨੀ ਨਾਲ ਕੱਢ ਲੈਣੀ। ਉਸਨੇ ਇਕ ਦੂਜੀ ਛਾਣਨੀ ਜਾਲੀ ਵਾਲੀ ਵੀ ਰੱਖੀ ਹੁੰਦੀ ਸੀ। ਉਸਨੂੰ ਪਤਾ ਹੁੰਦਾ ਸੀ ਕਿ ਅੱਜਕਲ੍ਹ ਪਿੰਨੀਆਂ ਦਾ ਮੌਸਮ ਹੈ, ਕਈਆਂ ਨੇ ਇਹ ਤਿੰਨੇ ਚੀਜ਼ਾਂ ਭੁੰਨਾਉਣ ਵਾਸਤੇ ਆਉਣਾ ਹੈ। ਅਲਸੀ ਛਾਣਨ ਵੇਲੇ ਜ਼ੋਰ ਜ਼ੋਰ ਦੀ ਫਟਾਕਾ ਵੀ ਮਾਰਨਾ, ਤਾਂਕਿ ਰੇਤੇ ਦਾ ਕਣ ਕੋਈ (ਅਲਸੀ ਵਿਚ ਤੇਲ ਹੋਣ ਕਰਕੇ) ਨਾਲ ਨਾ ਲੱਗਾ ਰਹਿ ਜਾਵੇ।



ਅਸੀਂ ਇਹ ਤਿੰਨੇ ਚੀਜ਼ਾਂ ਸ਼ਾਮ ਜਿਹੇ ਨੂੰ ਭੁੰਨਾ ਕੇ ਲਿਆਉਣੀਆਂ। ਆਉਂਦੇ ਸਮੇਂ ਮੈਂ ਆਪਣੀ ਮਾਂ ਦੇ ਨਾਲ ਚੰਬੜ-ਚੰਬੜ ਕੇ ਤੁਰਨਾ। ਮੈਨੂੰ ਡਰ ਹੁੰਦਾ ਸੀ ਕਿਤੇ ਮੈਂ ਗਲੀਆਂ ਵਿਚ 'ਕੱਲਾ ਰਹਿ ਕੇ ਭੁੱਲ ਹੀ ਨਾ ਜਾਵਾਂ। ਘਰ ਆ ਕੇ ਮਾਂ ਨੇ ਉਨ੍ਹਾਂ ਤਿੰਨਾਂ ਚੀਜ਼ਾਂ ਨੂੰ, ਰੋਟੀ-ਪਾਣੀ ਤੋਂ ਵਿਹਲੇ ਹੋ ਕੇ, ਕੱਪੜੇ ਉਤੇ ਸੁੱਟ ਕੇ ਤੇ ਹੱਥਾਂ ਨਾਲ ਖੂਬ ਮਲਣਾਂ ਫਿਰ ਛੱਟ ਕੇ ਤਿਆਰ ਕਰਨਾ। ਨਾਲ ਹੀ ਥੋੜ੍ਹੀ ਜਿਹੀ ਸੌਂਫ ਵੀ ਤਵੇ ਤੇ ਭੁੰਨ ਕੇ ਵਿਚ ਰਲਾ ਦੇਣੀ।

ਅੱਜ ਕਲ੍ਹ ਤਾਂ ਕਿਸੇ ਵਿਰਲੇ ਹੀ ਘਰ ਚੱਕੀ ਹੋਵੇਗੀ, ਬਲਕਿ ਤਾਂ ਉਹ ਵੀ ਨਹੀਂ। ਹੁਣ ਦੀ ਔਲਾਦ ਤਾਂ ਇਨ੍ਹਾਂ ਚੱਕੀਆਂ ਨੂੰ ਘੱਟ ਹੀ ਜਾਣਦੀ ਹੈ। ਕਿਸੇ ਨੂੰ ਪਤਾ ਹੀ ਨਹੀਂ ਹੋਣਾ ਕਿ 'ਚੱਕੀ ਦਾ ਪਰੇਲਾ' ਕੀ ਸ਼ੈਅ ਹੈ! ਪਿਛਲੇ ਜ਼ਮਾਨੇ ਦੀਆਂ ਔਰਤਾਂ ਭਾਵੇਂ ਪੜ੍ਹੀਆਂ-ਲਿਖੀਆਂ ਤਾਂ ਘੱਟ ਹੀ ਹੁੰਦੀਆਂ ਸਨ, ਪਰ ਦਿਮਾਗੀ ਤੌਰ ਤੇ ਫਿਰ ਵੀ ਬਹੁਤ ਤੇਜ਼ ਹੁੰਦੀਆਂ ਸਨ। ਹਰ ਗੱਲ ਦੀ ਸਮਝ ਰੱਖਦੀਆਂ ਸਨ। ਚੱਕੀ ਨਾਲ ਆਮ ਤੌਰ ਤੇ ਆਟਾ ਜਾਂ ਦਲੀਆ ਪੀਠਾ ਜਾਂਦਾ ਸੀ। ਜਦੋਂ ਕਿਤੇ ਪਿੰਨੀਆਂ ਬਣਾਉਣ ਤਾਂ ਘਰ ਦੀ ਸੁਆਣੀ ਨੇ ਆਟੇ ਨੂੰ ਥੋੜ੍ਹਾ ਗਰਗਰਾ ਕਰਨ ਲਈ ਚੱਕੀ ਦਾ ਉਪਰਲਾ ਪੁੜ ਚੁੱਕ ਕੇ ਹੇਠਲੇ ਪੁੜ ਵਿਚ ਲੱਗੀ (ਮਾਨਮੀ) ਤੇ ਇਕ ਕੱਪੜੇ ਦੀ ਵਾਸ਼ਲ ਬਣਾ ਕੇ ਪਾ ਦੇਣੀ ਤੇ ਉਪਰਲਾ ਪੁੜ

ਰੱਖ ਦੇਣਾ। ਇਸ ਨਾਲ ਦੋਹਾਂ ਪੁੜਾਂ ਵਿਚਾਲੇ ਮਾਮੂਲੀ ਜਿਹੀ ਵਿਹਲ ਹੋ ਜਾਂਦੀ ਸੀ ਤੇ ਆਟਾ ਮੋਟਾ ਹੋ ਜਾਂਦਾ ਸੀ।

ਸਵੇਰੇ ਤੜਕੇ ਉਠ ਕੇ ਮਾਂ ਨੇ ਤਿਆਰ ਕੀਤੀਆਂ ਹੋਈਆਂ ਰਾਤ ਵਾਲੀਆਂ ਚੀਜ਼ਾਂ, ਚੱਕੀ ਵਿਚ ਕੱਪੜੇ ਦੀ ਵਾਸ਼ਲ ਪਾ ਕੇ ਪੁੜ ਨੂੰ ਥੋੜ੍ਹਾ ਉੱਚਾ ਕਰ ਲਿਆ ਤੇ ਗਲਾ ਪਾ ਕੇ ਫੇਰਨੀ ਸ਼ੁਰੂ ਕਰ ਦਿੱਤੀ। ਚੱਕੀ ਵਿਚੋਂ ਥੋੜ੍ਹਾ ਗਰਗਰਾ ਜਿਹਾ ਆਟਾ ਬਣ ਕੇ ਚੱਕੀ ਦੇ ਗੰਡ ਵਿਚ ਡਿੱਗਣ ਲੱਗ ਪਿਆ। ਤੇ ਇਸ ਤਰ੍ਹਾਂ ਮਾਂ ਨਾਲੇ ਚੱਕੀ ਫੇਰਦੀ ਰਹੀ ਤੇ ਨਾਲੇ ਮੂੰਹੋਂ ਕੋਈ ਗੀਤ ਵੀ ਗਾਉਂਦੀ ਰਹੀ। ਪਿੰਨੀਆਂ ਦੇ ਚਾਅ ਨਾਲ ਮੇਰੀ ਵੀ ਜਾਗ ਛੇਤੀ ਖੁਲ੍ਹ ਗਈ ਸੀ। ਦੇਖਿਆ ਸਾਰਾ ਹੀ ਆਟਾ ਬਣਾ ਚੁੱਕੀ ਸੀ, ਉਸ ਆਟੇ ਵਿਚੋਂ ਬਹੁਤ ਹੀ ਵਧੀਆ ਕਿਸਮ ਦੀ ਖੁਸ਼ਬੂ ਆ ਰਹੀ ਸੀ। ਮਾਂ ਨੇ ਆਟਾ ਸਾਂਭ ਕੇ ਰੱਖ ਦਿੱਤਾ ਤੇ ਘਰ ਦੇ ਕੰਮ ਧੰਦੇ ਵਿਚ ਜੁੱਟ ਗਈ।

ਮੇਰੇ ਨਾਲ-ਨਾਲ ਘਰ ਦੇ ਹੋਰ ਜੀਆਂ ਨੂੰ ਵੀ ਪਿੰਨੀਆਂ ਬਣਨ ਦੀ ਖੁਸ਼ੀ ਸੀ ਕਿ ਹੁਣ ਅਸੀਂ ਰੋਜ਼ ਪਿੰਨੀਆਂ ਖਾਇਆ ਕਰਾਂਗੇ! ਤ੍ਰਿਕਾਲਾਂ ਤੋਂ ਬਾਅਦ ਜ਼ਰਾ ਕੁ ਘੁਸਮੁਸਾ ਜਿਹਾ ਹੋਇਆ, ਰੋਟੀਆਂ ਵਾਲੀ ਭੱਠੀ ਉਤੇ ਮਾਂ ਨੇ ਕੜਾਹੀ ਧਰ ਦਿੱਤੀ ਤੇ ਹਲਕੀ ਅੱਗ ਤੇ ਦੇਸੀ ਘਿਓ ਵਿਚ ਪਾ ਦਿੱਤਾ। ਮਾਂ ਦੇ ਕਹਿਣ ਤੇ ਗੁੜ ਤਾਂ ਅਸੀਂ ਪਹਿਲਾਂ ਹੀ ਕੁੱਟ ਕੇ ਬਰੀਕ ਕਰ ਦਿੱਤਾ ਸੀ, ਮਾੜਾ ਜਿਹਾ ਘਿਓ ਗਰਮ ਹੋਇਆ, ਮਾਂ ਨੇ ਚੁੱਕ ਕੇ ਗੁੜ ਘਿਓ ਵਿਚ ਪਾ ਦਿੱਤਾ। ਗਰਮ ਸੇਕੇ ਨਾਲ ਗੁੜ ਐਨ੍ਹ ਪਿਘਲ ਕੇ ਘਿਓ ਵਿਚ ਰਲ ਗਿਆ। ਮਾਂ ਨੇ ਫਟਾਫਟ ਕੜਾਹੀ ਭੱਠੀ ਤੋਂ ਲਾਹ ਲਈ, ਕਿਤੇ ਪੱਤ ਹੀ ਨਾ ਚੜ੍ਹ ਜਾਏ। ਫੁਰਤੀ ਨਾਲ ਲਾਗੇ ਰੱਖਿਆ ਹੋਇਆ ਆਟਾ ਕੜਾਹੀ ਵਿਚ ਸੁੱਟ ਦਿੱਤਾ। ਤੇ ਕਾਹਲੀ ਨਾਲ ਉਸਨੂੰ ਘਿਓ ਰਲੇ ਗੁੜ ਵਿਚ ਰਲਾ ਦਿੱਤਾ ਤੇ ਉਨਾਂ ਚਿਰ ਖੁਰਚਣੀ ਫੇਰਦੀ ਰਹੀ ਜਿੰਨਾ ਚਿਰ ਉਹ ਸਾਰਾ ਕੁਝ ਇਕ ਨਹੀਂ ਹੋ ਗਿਆ। ਫੇਰ ਮਾਂ ਨੇ ਉਸ ਵਿਚ ਸੌਗੀ, ਬਦਾਮ ਤੇ ਕੁੱਟੇ ਹੋਏ ਮਗਜ਼ ਪਾ ਕੇ ਖੂਬ ਰਲਾ ਦਿੱਤੇ।

ਲਓ ਜੀ, ਹੁਣ ਪਿੰਨੀਆਂ ਤਿਆਰ ਹੀ ਸਨ। ਸਾਰੇ ਜੀਅ ਪਿੰਨੀਆਂ ਬਣਾਉਣ ਨੂੰ ਤਿਆਰ ਬੈਠੇ ਸਨ। ਥੋੜ੍ਹਾ ਠੰਡਾ ਹੋਣ ਤੇ ਸਾਰੇ ਜੀਆਂ ਨੇ ਕੜਾਹੀ ਵਿਚੋਂ ਬਣੇ ਮਾਲ ਦੀਆਂ ਛੋਟੀਆਂ-ਵੱਡੀਆਂ ਪਿੰਨੀਆਂ ਬਣਾ ਦਿੱਤੀਆਂ। ਕੋਈ ਕਹੇ ਤੇਰਾ ਹੱਥ ਬੜਾ ਮੋਟਾ ਏ, ਕੋਈ ਕਹੇ-ਵੇਖੋਂ ਨਾ ਐਵੇਂ ਨਿੱਕੀਆਂ-ਨਿੱਕੀਆਂ ਬਣਾਈ ਜਾਂਦਾ ਏ, ਇਹ ਛੋਟਾ ਕਾਕਾ। ਪਿੰਨੀਆਂ ਵਾਲੀ ਪਰਾਤ ਢੱਕ ਕੇ ਸਾਰੇ ਜਣੇ, ਇਸ ਆਸ ਨਾਲ-ਕਿ ਸਵੇਰੇ ਪਿੰਨੀਆਂ ਖਾਵਾਂਗੇ-ਸੌਂ ਗਏ। ਸਵੇਰ ਨੂੰ ਮਾਂ ਨੇ ਪਿੰਨੀਆਂ ਪੀਪਿਆਂ ਵਿਚ ਪਾ ਲਈਆਂ ਤੇ ਚਾਹ ਪੀਣ ਵੇਲੇ ਇਕ ਇਕ ਸਭ ਨੂੰ ਦੇ ਦਿੱਤੀ। ਸੱਚੀਂ-ਮੁੱਚੀਂ ਪਿੰਨੀਆਂ ਬੜੀਆਂ ਸਵਾਦ ਸਨ...ਪਰ ਉਹ ਸਿਰਫ ਪੰਦਰਾਂ ਕੁ ਦਿਨ ਹੀ ਚੱਲੀਆਂ ਤੇ ਮੁੱਕ ਗਈਆਂ। ਇਕ ਦੋ ਵਾਰ ਮੈਂ ਵਾਧੂ ਦਾਅ ਵੀ ਲਾਇਆ। ਪਿੰਨੀਆਂ ਨੇ ਅਸਰ ਜ਼ਰੂਰ ਦਿਖਾਇਆ। ਸਭ ਨੂੰ ਠੰਢ ਨਹੀਂ ਸੀ ਲੱਗਦੀ। ਉਹ ਪਿੰਨੀਆਂ ਹੁਣ ਵੀ ਯਾਦ ਆਉਂਦੀਆਂ ਹਨ।

*-ਪਿੰਡ ਤੇ ਡਾਕਖਾਨਾ ਮਾਯੋਪੁਰ*
*ਤਹਿ. ਫਗਵਾੜਾ (ਕਪੂਰਥਲਾ)*

## ਚੱਕੀ ਦੀ ਗੱਲ

ਚੱਕੀ ਦੀ ਗੱਲ ਤੋਂ ਮੈਨੂੰ ਇਕ ਘਟਨਾ ਯਾਦ ਆ ਗਈ। "ਇਕ ਵਾਰੀ ਐਸਾ ਹੋਇਆ ਕਿ ਸਾਡੇ ਪਿੰਡ ਕਿਸੇ ਘਰ ਦੀ ਚੱਕੀ ਰਾਹੁਣ ਵਾਲੀ ਹੋ ਗਈ ਤੇ ਆਟਾ ਠਹੀਂ ਸੀ ਪੀਂਹਦੀ। ਆਮ ਤੌਰ ਤੇ ਪਿੰਡਾਂ ਵਿਚ ਤਰਖਾਣ ਹੀ ਚੱਕੀਆਂ ਰਾਹੁੰਦੇ ਹੁੰਦੇ ਸਨ। ਘਰ ਦੀ ਸੁਆਣੀ ਨੇ ਆਪਣੇ ਮੁੰਡੇ ਹੱਥ ਸੁਨੇਹਾ ਭੇਜਿਆ ਕਿ ਸਾਡੀ ਚੱਕੀ ਰਾਹ ਜਾਓ। ਚੰਨੀ ਆਪਣੀ ਤੇਸੀ ਤੇ ਚੰਡ ਲੈ ਕੇ ਉਸਦੇ ਘਰ ਪਹੁੰਚ ਗਿਆ। ਜਦੋਂ ਚੱਕੀ ਦਾ ਹੇਠਲਾ ਪੁੜ ਰਾਹ ਹੋ ਗਿਆ ਤਾਂ ਉਸਨੇ ਉਪਰਲੇ ਪੁੜ ਨੂੰ ਰਾਹੁਣਾ ਸ਼ੁਰੂ ਕਰ ਦਿੱਤਾ। ਚੰਨੀ ਥੋੜ੍ਹਾ ਅਮਲੀ ਸੀ, ਅਚਾਨਕ ਉਸ ਕੋਲੋਂ ਤੇਸੀ ਦਾ ਪੁੱਠਾ ਪਾਸਾ ਪੁੜ ਤੇ ਜ਼ੋਰ ਦੀ ਵੱਜ ਗਿਆ। ਪੁੜ ਦੋ ਫਾੜ ਹੋ ਗਿਆ। ਉਸਦੀ ਖਾਨਿਓਂ ਗਈ...ਹੁਣ ਕੀ ਕੀਤਾ ਜਾਏ। ਝੱਟ ਹੀ ਉਸਦੇ ਦਿਮਾਗ ਵਿਚ ਤਰਕੀਬ ਸੁੱਝੀ। ਉਸਨੇ ਕੀ ਕੀਤਾ, ਲਾਗੇ ਜੁੱਲੀ ਪਈ ਸੀ, ਚੱਕੀ ਦੇ ਪੁੜ ਉਪਰ ਚੰਗੀ ਤਰ੍ਹਾਂ ਲਪੇਟ ਕੇ ਰੱਖ ਦਿੱਤਾ ਤੇ ਆਪ ਕਰਖਾਨੇ ਵਲ ਨੂੰ ਜਾਣ ਤੋਂ ਪਹਿਲਾਂ ਘਰ ਦੀ ਸੁਆਣੀ ਨੂੰ ਕਹਿਣ ਲੱਗਾ-ਬੇਬੇ, ਅਜੇ ਦੋ ਕੁ ਘੰਟੇ ਇਸ ਨੂੰ ਛੇੜਿਓਂ ਨਾ, ਨਹੀਂ ਤਾਂ ਰਾਹ ਖਰਾਬ ਹੋ ਜਾਏਗਾ। ਇੰਨੀ ਗੱਲ ਸਮਝਾ ਕੇ ਚੰਨੀ ਘਰੋਂ ਬਾਹਰ ਹੋ ਗਿਆ।

ਘਰ ਦੀ ਸੁਆਣੀ ਨੂੰ ਚੈਨ ਕਿੱਥੇ ਸੀ, ਉਹ ਤਾਂ ਆਟਾ ਪੀਹਣ ਤੋਂ ਬੈਠੀ ਸੀ। ਚੰਨੀ ਦੇ ਜਾਣ ਤੋਂ ਥੋੜ੍ਹੀ ਦੇਰ ਬਾਅਦ ਹੀ ਉਸਨੇ ਸੋਚਿਆ ਹੁਣ ਦੋ ਘੰਟੇ ਹੋਣ ਵੀ ਵਾਲੇ ਹਨ, ਕਿਉਂ ਨਾ ਚੱਕੀ ਨੂੰ ਵੇਖ ਲਵਾਂ। ਉਸਨੇ ਜਿਉਂ ਹੀ ਜੁੱਲੀ ਲਾਹੀ ਪੁੜ ਦੇ ਦੋ ਟੁਕੜੇ ਹੋਏ ਪਏ ਸਨ। ਉਸਨੇ ਚੰਨੀ ਨੂੰ ਸੱਦਿਆ ਤੇ ਕਿਹਾ, ਵੇ ਚੰਨੀ, ਤੂੰ ਚੱਕੀ ਦਾ ਪੁੜ ਤੋੜ ਕੇ ਸਾਨੂੰ ਬੁੱਧੂ ਬਣਾ ਕੇ ਚਲਾ ਗਿਆ ਏਂ। ਅੱਗੋਂ ਚੰਨੀ ਬੋਲਿਆ-ਬੇਬੇ ਤੂੰ ਦੱਸ, ਪੁੜ ਤੋਂ ਕਿੰਨੇ ਚਿਰ ਬਾਅਦ ਜੁੱਲੀ ਚੁੱਕੀ ਸੀ? ਬੇਬੇ ਕਹਿਣ ਲੱਗੀ, ਥੋੜ੍ਹੇ ਚਿਰ ਬਾਅਦ। ਬਸ ਤਾਹੀਓਂ ਤਾਂ ਪੁੜ ਟੁੱਟ ਗਿਆ ਏ। ਤੈਨੂੰ ਕਿਹਾ ਸੀ ਨਾ ਕਿ ਦੋ ਘੰਟੇ ਬਾਅਦ ਜੁੱਲੀ ਲਾਹੀਂ...ਤੂੰ ਝੱਟ ਬਾਅਦ ਹੀ ਚੁੱਕ ਦਿੱਤੀ ਏ, ਪੁੜ ਤਾਂ ਟੁੱਟਣਾ ਹੀ ਹੋਇਆ। ਏਨੀ ਗੱਲ ਕਹਿ ਕੇ ਚੰਨੀ ਆਪਣੀ ਜਾਨ ਬਚਾਉਂਦਾ ਬਾਹਰ ਨੂੰ ਤੁਰ ਗਿਆ।"

*-ਬਲਦੇਵ ਮਾਯੋਪੁਰੀ*

## ਡਾ. ਆਤਮਜੀਤ ਸਿੰਘ ਤੇ ਉਸਤਾਦ ਹਰਭਜਨ ਸਿੰਘ ਨਾਮਧਾਰੀ ਨੂੰ ਸੰਗੀਤ ਨਾਟਕ ਅਕੈਡਮੀ ਪੁਰਸਕਾਰ

ਨਵੀਂ- ਦਿੱਲੀ, ੨੦ ਜਨਵਰੀ ਪੰਜਾਬੀ ਦੇ ਚਿੰਤਕ, ਅਕਾਦਮੀਸ਼ੀਅਨ, ਲੇਖਕ ਤੇ ਨਾਟਕਕਾਰ ਆਤਮਜੀਤ ਸਿੰਘ ਨੂੰ ਨਾਟਕਕਾਰ ਵਜੋਂ ਤੇ ਗੁਰਬਾਣੀ ਦੇ ਕੀਰਤਨ ਲਈ ਉਸਤਾਦ ਹਰਭਜਨ ਸਿੰਘ ਨਾਮਧਾਰੀ ਨੂੰ ਅੱਜ ਭਾਰਤੀ ਸੰਗੀਤ ਨਾਟਕ ਅਕੈਡਮੀ ਪੁਰਸਕਾਰਾਂ ਲਈ ਚੁਣਿਆ ਗਿਆ ਹੈ। ਹਿੰਦੁਸਤਾਨੀ ਸ਼ਾਸਤਰੀ ਗਾਇਕਾ ਗਿਰਿਜਾ ਦੇਵੀ ਤੇ ਕੁੱਚੀਪੁੜੀ ਨਰਤਕ ਨਟਰਾਜ ਰਾਮਾਕ੍ਰਿਸ਼ਨਾ ਨੂੰ ਪਰਫੌਰਮਿੰਗ ਆਰਟਸ ਵਿਚ ਪਾਏ ਯੋਗਦਾਨ ਲਈ ਸੰਗੀਤ ਨਾਟਕ ਅਕੈਡਮੀ ਫੈਲੋ ਚੁਣਿਆ ਗਿਆ ਹੈ।

ਅਕਾਦਮੀ ਨੇ ਸੰਗੀਤ, ਨ੍ਰਿਤ, ਰੰਗਮੰਚ ਤੇ ਕਠਪੁਤਲੀ ਕਲਾ ਦੇ ਖੇਤਰ 'ਚ ਪਾਏ ਯੋਗਦਾਨ ਲਈ ੩੯ ਕਲਾਕਾਰਾਂ ਨੂੰ ਪੁਰਸਕਾਰ ਦੇਣ ਦਾ ਵੀ ਐਲਾਨ ਕੀਤਾ ਹੈ, ਜਿਨ੍ਹਾਂ 'ਚ ਸੰਗੀਤ ਲੇਖਕ ਅਸ਼ੋਕ ਡੀ. ਰਾਨਾਡੇ ਤੇ ਰੰਗਮੰਚ ਦੀ ਹਸਤੀ ਜੈਦੇਵ ਤਨੇਜਾ ਵੀ ਸਮੁੱਚੇ ਯੋਗਦਾਨ ਲਈ ਇਹ ਪੁਰਸਕਾਰ ਲੈਣਗੇ। ਪਦਮ ਭੂਸ਼ਣ ਜੇਤੂ ਤੇ ਬਨਾਰਸ ਘਰਾਣੇ ਨਾਲ ਸਬੰਧਤ ੮੨ ਸਾਲਾ ਗਿਰਿਜਾ ਦੇਵੀ ਤੇ ਨ੍ਰਿਤ 'ਤੇ ਬਹੁਤ ਸਾਰੀਆਂ ਕਿਤਾਬਾਂ ਲਿਖ ਚੁੱਕੇ ੭੯ ਸਾਲਾ ਰਾਮਾਕ੍ਰਿਸ਼ਨਾ ਆਪਣੀ ਚੋਣ ਨਾਲ ਅਕਾਦਮੀ ਦੇ ੩੪ ਜਣਿਆਂ ਦੇ ਕਲੱਬ 'ਚ ਸ਼ੁਮਾਰ ਹੋ ਗਏ ਹਨ। ਹਰੇਕ ਵਿਧਾ 'ਚ ਨੌਂ ਪੁਰਸਕਾਰ ਸੰਗੀਤ ਤੇ ਨਾਚ ਦੇ ਖੇਤਰ 'ਚ ਸਾਲ ੨੦੧੦ ਲਈ ਹਨ, ਜਦਕਿ ਰਵਾਇਤੀ ਲੋਕਨ੍ਰਿਤ, ਕਬਾਇਲੀ ਨ੍ਰਿਤ, ਕਠਪੁਤਲੀ ਤੇ ਰੰਗਮੰਚ ਸ਼੍ਰੇਣੀਆਂ 'ਚ ੧੬ ਕਲਾਕਾਰਾਂ ਦੀ ਚੋਣ ਕੀਤੀ ਗਈ ਹੈ।

ਸੰਗੀਤ ਦੇ ਖੇਤਰ 'ਚ ਛੰਨੂ ਲਾਲ ਮਿਸ਼ਰਾ ਤੇ ਯਸ਼ਪਾਲ (ਹਿੰਦੁਸਤਾਨੀ ਵੋਕਲ-ਮਿਊਜ਼ਿਕ), ਬੁੱਧਾਦਿੱਤਿਆ ਮੁਖਰਜੀ (ਸਿਤਾਰ), ਨਿਤਿਆਨੰਦ ਹਲਦੀਪੁਰ (ਬੰਸਰੀ) ਤੇ ਸਗੁਨਾ ਪੁਰਸ਼ੋਤਮਨ ਤੇ ਮੈਸੂਰ ਨਾਗਰਾਣੀ ਸ੍ਰੀਨਾਥ (ਕਰਨਾਟਕ ਵੋਕਲ ਮਿਊਜ਼ਿਕ) ਨੂੰ ਚੁਣਿਆ ਗਿਆ ਹੈ। ਜਿਹੜੇ ਨਰਤਕ/ਨਰਤਕੀਆਂ ਇਹ ਪੁਰਸਕਾਰ ਲੈਣਗੇ। ਉਨ੍ਹਾਂ 'ਚ ਮਾਲਵਿਕਾ ਮਿੱਤਰਾ (ਕੱਥਕ), ਕਲਾਮੰਡਲਮ ਕੋਬਿਸ ਗੋਵਿੰਦਨ ਨਾਇਰ (ਕਥਾਕਲੀ), ਪੀ. ਇਬੋਤੋਨ ਸਿੰਘ (ਮਨੀਪੁਰੀ), ਰਤਨਾ ਕੁਮਾਰ (ਕੁੱਚੀਪੁੜੀ), ਅਰੁਨਾ ਮੋਹੰਤੀ (ਓਡੀਸੀ), ਮਾਨਿਕ ਬੋਰਬਿਆਨ (ਸਤਰੋਈਆ), ਉਤਰਾ ਆਸ਼ਾ ਕੁਰਲਾਵਾਲਾ (ਸਿਰਜਣਾਤਮਕ ਤੇ ਪ੍ਰਯੋਗਾਤਮਕ ਨ੍ਰਿਤ), ਕਲਾਮੰਡਲਮ ਪਾਇਨਕੁਲਮ, ਰਾਮਾ ਚਾਕਾਇਰ (ਨ੍ਰਿਤ ਤੇ ਨ੍ਰਿਤ ਰੰਗਮੰਚ ਦੀਆਂ ਹੋਰ ਪ੍ਰਮੁੱਖ ਰਵਾਇਤਾਂ-ਕੁੱਟੀਆਟਮ) ਤੇ ਐਸ. ਰਾਜੇਸ਼ਵਰੀ (ਭਰਤ ਨਾਟਿਅਮ) ਸ਼ਾਮਲ ਹਨ। ਰੰਗਮੰਚ ਦੇ ਖੇਤਰ 'ਚ ਅੱਠ ਅਹਿਮ ਵਿਅਕਤੀਆਂ ਦੀ ਪੁਰਸਕਾਰਾਂ ਲਈ ਚੋਣ ਕੀਤੀ ਗਈ ਹੈ ਜਿਨ੍ਹਾਂ ਵਿਚ ਆਤਮਜੀਤ ਸਿੰਘ ਨੂੰ ਨਾਟਕ ਲਿਖਣ ਲਈ (ਪੰਜਾਬੀ) ਡੀ. ਵਿਜ਼ਾਈ ਭਾਸਕਰ (ਤੇਲਗੂ), ਵੀਨਾਪਨੀ ਚਾਵਲਾ ਤੇ ਉਰਮਿਲ ਕੁਮਾਰ ਥਪਲਿਆਲ ਨੂੰ ਨਿਰਦੇਸ਼ਨ ਲਈ ਤੇ ਦਿਲੀਪ ਪ੍ਰਭਾਵਲਕਰ, ਬਨਵਾਰੀ ਤਨੇਜਾ, ਮਾਇਆ ਕ੍ਰਿਸ਼ਨਾਰਾਓ ਤੇ ਸਵਾਤੀ ਲੇਖਾ ਸੇਨ ਗੁਪਤਾ ਨੂੰ ਅਦਾਕਾਰੀ ਲਈ ਪੁਰਸਕਾਰ ਦਿੱਤਾ ਗਿਆ ਹੈ।

ਹਰਭਜਨ ਸਿੰਘ ਨਾਮਧਾਰੀ ਨੂੰ ਗੁਰਬਾਣੀ ਕੀਰਤਨ (ਪੰਜਾਬੀ), ਨਜ਼ੀਰ ਅਹਿਮ ਖਾਨ ਵਾਰਸੀ ਤੇ ਨਸੀਰ ਅਹਿਮਦ ਖਾਨ ਵਾਰਸੀ (ਸਾਂਝਾ ਪੁਰਸਕਾਰ) ਨੂੰ ਕੱਵਾਲੀ (ਆਂਧਰਾ ਪ੍ਰਦੇਸ਼) ਲਈ, ਦਵੀਜੇਨ ਮੁਖਰਜੀ ਨੂੰ ਰਾਵਿੰਦਰ ਸੰਗੀਤ (ਪੱਛਮੀ ਬੰਗਾਲ) ਤੇ ਟੀ. ਸੋਮਾਸੁੰਦਰਨ ਨੂੰ ਲੋਕ ਨਾਚ (ਤਾਮਿਲਨਾਡੂ), ਕ੍ਰਿਸ਼ਨਾ ਕੁਮਾਰੀ ਨੂੰ ਲੋਕ ਸੰਗੀਤ ਭਾਖਾ (ਜੰਮੂ ਕਸ਼ਮੀਰ) ਲਈ ਲੋਕ ਤੇ ਕਬਾਇਲੀ ਕਲਾ ਸ਼੍ਰੇਣੀ 'ਚ ਪੁਰਸਕਾਰ ਲਈ ਚੁਣਿਆ ਗਿਆ ਹੈ।

*-ਪੀ. ਟੀ. ਆਈ.*

*ਪੰਜਾਬੀ ਟ੍ਰਿਬਿਊਨ, ੨੧-੧-੨੦੧੧*

## ਨਾਮਧਾਰੀ ਸ਼ਹੀਦ ਸਿੰਘਾਂ ਨੂੰ ਸ਼ਰਧਾ ਦੇ ਫੁੱਲ ਭੇਟ

ਮਾਲੇਰਕੋਟਲਾ ੧੭ ਜਨਵਰੀ , ਮਾਲੇਰਕੋਟਲਾ ਦੇ ਰੱਕੜ ਵਿੱਚ ੧੭-੧੮ ਜਨਵਰੀ ੧੮੭੨ ਨੂੰ ਅੰਗਰੇਜ਼ ਹੁਕਮਰਾਨਾਂ ਦੇ ਅਣਮਨੁੱਖੀ ਜ਼ੁਲਮਾਂ ਦਾ ਟਾਕਰਾ ਕਰਦੇ ਸ਼ਹੀਦ ਹੋਏ ੬੬ ਨਾਮਧਾਰੀ ਕੂਕੇ ਸ਼ਹੀਦਾਂ ਦੇ ੧੩੯ਵੇਂ ਸ਼ਹੀਦੀ ਦਿਹਾੜੇ 'ਤੇ ਅੱਜ ਸਥਾਨਕ ਨਾਮਧਾਰੀ ਸ਼ਹੀਦੀ ਸਮਾਰਕ ਵਿਖੇ ਆਯੋਜਿਤ ਕੀਤੇ ਗਏ ਰਾਜ ਪੱਧਰੀ ਸ਼ਹੀਦੀ ਸਮਾਗਮ ਵਿਚ ਪੰਜਾਬ ਸਰਕਾਰ ਦੇ ਦੋ ਵਜ਼ਾਰਤੀ ਮੈਂਬਰਾਂ, ਸੰਸਦ ਮੈਂਬਰਾਂ, ਵਿਧਾਇਕਾਂ ਅਤੇ ਵੱਖ-ਵੱਖ ਪਾਰਟੀਆਂ ਦੇ ਆਗੂਆਂ ਸਮੇਤ ਵਿਸ਼ਵ ਭਰ ਤੋਂ ਹਜ਼ਾਰਾਂ ਨਾਮਧਾਰੀ ਕੂਕੇ ਸਿੰਘ-ਸਿਘਣੀਆਂ ਨੇ ਸ਼ਾਮਿਲ ਹੋ ਕੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਅਰਪਿਤ ਕੀਤੇ।

ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੇ ਵਿਦੇਸ਼ ਚਲੇ ਜਾਣ ਕਾਰਨ ਜਿਥੇ ਪੰਜਾਬ ਦੇ ਕੈਬਨਿਟ ਮੰਤਰੀਆਂ ਸ. ਆਦੇਸ਼ ਪ੍ਰਤਾਪ ਸਿੰਘ ਕੈਰੋਂ ਅਤੇ ਜਥੇਦਾਰ ਹੀਰਾ ਸਿੰਘ ਗਾਬੜੀਆ ਨੇ ਪੰਜਾਬ ਸਰਕਾਰ ਵਲੋਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਉਥੇ ਸ੍ਰੋਮਣੀ ਅਕਾਲੀ ਦਲ ਵਲੋਂ ਰਾਜ ਸਭਾ ਮੈਂਬਰ ਤੇ ਪਾਰਟੀ ਜਨਰਲ ਸਕੱਤਰ ਸ.

ਬਲਵਿੰਦਰ ਸਿੰਘ ਭੂੰਦੜ, ਸਾਬਕਾ ਡਿਪਟੀ ਸਪੀਕਰ ਲੋਕ ਸਭਾ ਸ. ਚਰਨਜੀਤ ਸਿੰਘ ਅਟਵਾਲ, ਵਿਧਾਇਕ ਐਡਵੋਕੇਟ ਇਕਬਾਲ ਸਿੰਘ ਝੂੰਦਾਂ ਅਤੇ ਸਾਬਕਾ ਮੰਤਰੀ ਨੁਸਰਤ ਇਕਰਾਮ ਖਾਂ ਬੱਗਾ, ਕਾਂਗਰਸ ਪਾਰਟੀ ਵਲੋਂ ਐਡਵੋਕੇਟ ਜਸਵੀਰ ਸਿੰਘ ਸੰਗਰੂਰ ਤੇ ਸ. ਮਲਕੀਤ ਸਿੰਘ ਦਾਖਾ ਦੋਵੇਂ ਸਾਬਕਾ ਮੰਤਰੀ ਅਤੇ ਜ਼ਿਲ੍ਹਾ ਪ੍ਰਸ਼ਾਸਨ ਵਲੋਂ ਡਾ. ਹਰਕੇਸ਼ ਸਿੰਘ ਸਿੱਧੂ ਡਿਪਟੀ ਕਮਿਸ਼ਨਰ ਸੰਗੂਰਰ ਅਤੇ ਸ. ਗੁਰਲਵਲੀਨ ਸਿੰਘ ਸਿੱਧੂ ਐਸ. ਡੀ. ਐਮ ਮਾਲੇਰਕੋਟਲਾ ਨਾਮਧਾਰੀ ਸ਼ਹੀਦਾਂ ਦੀ ਮਹਾਨ ਕੁਰਬਾਨੀ ਅੱਗੇ ਨਤਮਸਤਕ ਹੋਣ ਲਈ ਪਧਾਰੇ। ਸ਼ਰਧਾਂਜਲੀ ਸਮਾਗਮ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਪਹੁੰਚੀਆਂ ਵੱਖ-ਵੱਖ ਸ਼ਖਸੀਅਤਾਂ ਨੇ ੬੬ ਨਾਮਧਾਰੀ ਸ਼ਹੀਦ ਕੂਕੇ ਸਿੰਘਾਂ ਦੀ ਯਾਦ ਵਿਚ ਸਥਾਪਤ ੬੬ ਸੁਰਾਖਾਂ ਵਾਲੇ ੭੨ ਫੁੱਟ ਉਚੇ ਯਾਦਗਾਰੀ ਖੰਡੇ ਅੱਗੇ ਫੁੱਲ ਭੇਟ ਕਰਕੇ ਸ਼ਰਧਾਂਜਲੀ ਦਿੱਤੀ। ਮੁੱਖ ਸਮਾਗਮ ਨੂੰ ਸੰਬੋਧਨ ਕਰਦਿਆਂ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਸ. ਆਦੇਸ਼ ਪ੍ਰਤਾਪ ਸਿੰਘ ਕੈਰੋਂ ਨੇ ਐਲਾਨ ਕੀਤਾ ਕਿ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵਲੋਂ ਨਾਮਧਾਰੀ ਸ਼ਹੀਦੀ ਸਮਾਰਕ ਲਈ ੨੫ ਲੱਖ ਰੁਪਏ ਦੀ ਗ੍ਰਾਂਟ ਜਲਦੀ ਭੇਜੀ ਜਾਵੇਗੀ। ਉਨ੍ਹਾਂ ਨਾਮਧਾਰੀ ਕੂਕਿਆਂ ਦੀ ਸ਼ਹਾਦਤ ਨੂੰ ਵਿਸ਼ਵ ਦੀ ਵਿਲੱਖਣ ਤੇ ਲੂੰ ਕੰਡੇ ਖੜ੍ਹੇ ਕਰਨ ਵਾਲੀ ਸ਼ਹੀਦੀ ਦਾਸਤਾਨ ਦੱਸਦਿਆਂ ਕਿਹਾ ਕਿ ਦੁਨੀਆ ਦੇ ਇਤਿਹਾਸ ਵਿਚ ਅਜਿਹਾ ਕਿਧਰੇ ਵੀ ਸੁਣਨ ਪੜ੍ਹਨ ਨੂੰ ਨਹੀਂ ਮਿਲੇਗਾ ਜਿਥੇ ੬੫ ਸਿੰਘਾਂ ਨੇ ਤੋਪਾਂ ਨਾਲ ਸੀਨੇ ਲਾ ਕੇ ਆਪਣੇ ਆਪ ਨੂੰ ਸ਼ਹਾਦਤ ਲਈ ਪੇਸ਼ ਕੀਤਾ ਹੋਵੇ। ਉਨ੍ਹਾਂ ਸਤਿਗੁਰੂ ਰਾਮ ਸਿੰਘ ਵੱਲੋਂ ਸਵਦੇਸ਼ੀ ਤੇ ਸਵਰਾਜ ਦੀ ਸ਼ੁਰੂ ਕੀਤੀ ਲਹਿਰ ਨੂੰ ਭਾਰਤ ਦੇ ਆਜ਼ਾਦੀ ਸੰਗਰਾਮ ਦੀ ਸਭ ਤੋਂ ਪਲੇਠੀ ਲਹਿਰ ਦਸਦਿਆਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਵਲੋਂ ਦੇਸ਼ ਅੰਦਰ ਅਜ਼ਾਦੀ ਦੀ ਸ਼ੁਰੂ ਕੀਤੀ ਚਿੰਗਾੜੀ ਸਦਕਾ ਹੀ ਅੱਜ ਸਾਡਾ ਦੇਸ਼ ਆਜ਼ਾਦ ਹੈ। ਕੈਬਨਿਟ ਮੰਤਰੀ ਸ. ਹੀਰਾ ਸਿੰਘ ਗਾਬੜੀਆ ਨੇ ਨਾਮਧਾਰੀ ਕੂਕਾ ਲਹਿਰ ਨੂੰ ਦੇਸ਼ ਦੇ ਮਾਣ ਤੇ ਗੌਰਤ ਦੀ ਲਹਿਰ ਦੱਸਦਿਆਂ ਕਿਹਾ ਕਿ ਨਾਮਧਾਰੀ ਕੂਕੇ ਸਿੰਘਾਂ ਨੇ ਸਤਿਗੁਰੂ ਜਗਜੀਤ ਸਿੰਘ ਦੀ ਛਤਰ-ਛਾਇਆ ਹੇਠ ਅੱਜ ਵੀ ਵੱਖਰੀ ਪਛਾਣ ਕਾਇਮ ਰੱਖ ਕੇ ਪੂਰੇ ਵਿਸ਼ਵ ਨੂੰ ਸੁਨੇਹਾ ਦਿੱਤਾ ਹੈ ਕਿ ਆਪਣੀ ਪਛਾਣ ਨੂੰ ਹੋ ਕੇ ਕੋਈ ਵੀ ਕੌਮ ਜ਼ਿੰਦਾ ਨਹੀਂ ਰਹਿ ਸਕਦੀ। ਰਾਜ ਸਭਾ ਮੈਂਬਰ ਸ. ਬਲਵਿੰਦਰ ਸਿੰਘ ਭੂੰਦੜ ਨੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਸਮੇਂ ਦੇ ਹੁਕਮਰਾਨਾਂ 'ਤੇ ਗਿਲਾ ਪ੍ਰਗਟ ਕੀਤਾ ਕਿ ਭਾਰਤ ਸਰਕਾਰ ਨੇ ਹਾਲੇ ਦੋ ਸਾਲ ਪਹਿਲਾਂ ਹੀ ਨਾਮਧਾਰੀ ਕੂਕੇ ਸ਼ਹੀਦਾਂ ਨੂੰ ਸ਼ਹੀਦ ਪ੍ਰਵਾਨ ਕੀਤਾ ਹੈ ਅਤੇ ਨਾਮਧਾਰੀ ਕੂਕਾ ਲਹਿਰ ਨੂੰ ਦੇਸ਼ ਦੀ ਜੰਗੇ ਅਜ਼ਾਦੀ ਦਾ ਹਿੱਸਾ ਮੰਨਿਆ ਹੈ। ਵਿਧਾਇਕ ਐਡਵੋਕੇਟ ਇਕਬਾਲ ਸਿੰਘ ਝੂੰਦਾਂ ਨੇ ਐਲਾਨ ਕੀਤਾ ਕਿ ਨਾਮਧਾਰੀ ਕੂਕਾ ਸਮਾਰਕ ਦੇ ਪ੍ਰਬੰਧਕਾਂ ਵਲੋਂ ਇਸ ਸਮਾਰਕ ਨੂੰ ਹੋਰ ਖੂਬਸੂਰਤ ਬਨਾਉਣ ਲਈ ਜੋ ਵੀ ਹੁਕਮ ਕੀਤਾ ਜਾਵੇਗਾ ਉਸਨੂੰ ਤਨ ਮਨ ਧਨ ਨਾਲ ਨੇਪਰੇ ਚਾੜ੍ਹਿਆ ਜਾਵੇਗਾ। ਕਾਂਗਰਸ ਪਾਰਟੀ ਦੇ ਸਾਬਕਾ ਮੰਤਰੀ ਸ. ਜਸਬੀਰ ਸਿੰਘ ਸੰਗਰੂਰ ਨੇ ਨਾਮਧਾਰੀ ਸ਼ਹੀਦੀ ਸਮਾਰਕ ਦੀ ਸ਼ੁਰੂਆਤ ਮੌਕੇ ਸਵਰਗੀ ਮੁੱਖ ਮੰਤਰੀ ਸ. ਬੇਅੰਤ ਸਿੰਘ ਵਲੋਂ ਸਤਿਗੁਰੂ ਜਗਜੀਤ ਸਿੰਘ ਦੇ ਹੁਕਮਾਂ 'ਤੇ ਪਾਏ ਯੋਗਦਾਨ ਦੀ ਚਰਚਾ ਕਰਦਿਆਂ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਬੱਚਿਆਂ ਨੂੰ ਸ਼ਾਨਾਂਮੱਤਾ ਸਿੱਖ ਇਤਿਹਾਸ ਪੜ੍ਹਾਉਣ ਤਾਂ ਜੋ ਸਾਡੇ ਵਾਰਿਸਾਂ ਨੂੰ ਆਪਣੀ ਮਾਣਮੱਤੀ ਵਿਰਾਸਤ ਦਾ ਗਿਆਨ ਹੋ ਸਕੇ। ਇਸ ਮੌਕੇ ਸ. ਕੈਰੋਂ, ਸ. ਗਾਬੜੀਆ ਅਤੇ ਸ. ਭੂੰਦੜ ਸਮੇਤ ਆਏ ਮਹਿਮਾਨਾਂ ਨੇ ਸਤਿਗੁਰੂ ਜਗਜੀਤ ਸਿੰਘ ਦੇ ਗਊ ਰੱਖਿਆ ਬਾਰੇ ਯਾਦਗਾਰੀ ਪਲਾਂ ਸਬੰਧੀ ਸੂਬਾ ਸੁਰਿੰਦਰ ਕੌਰ ਖਰਲ ਵਲੋਂ ਲਿਖੀ ਪੁਸਤਕ 'ਗੋਪਾਲ ਰਤਨ' ਵੀ ਜਾਰੀ ਕੀਤੀ। ਇਸ ਮੌਕੇ ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸੁਰਿੰਦਰ ਕੌਰ ਖਰਲ ਅਤੇ ਸ. ਸੁਰਿੰਦਰ ਸਿੰਘ ਨਾਮਧਾਰੀ ਆਦਿ ਨਾਮਧਾਰੀ ਆਗੂਆਂ ਨੇ ਆਈਆਂ ਸੰਗਤਾਂ ਤੇ ਸ਼ਖਸੀਅਤਾਂ ਦਾ ਸਵਾਗਤ ਕੀਤਾ।

## ਸ. ਕੁਲਦੀਪ ਸਿੰਘ ਢਿਲੋਂ ਨਕੌੜਾ ਪਰਿਵਾਰ ਨੂੰ ਸਦਮਾ

ਇਲਾਕਾ ਸ੍ਰੀ ਜੀਵਨ ਨਗਰ (ਸਰਸਾ ਹਰਿਆਣਾ) ਦੇ ਪਿੰਡ ਨਕੌੜਾ ਨਿਵਾਸੀ ਉਘੇ ਸਮਾਜ ਸੇਵੀ ਕੁਲਦੀਪ ਸਿੰਘ ਢਿਲੋਂ ਪੱਧਰੀ ਵਾਲਿਆਂ ਦੇ ਪਰਿਵਾਰ ਨੂੰ ਵੱਡਾ ਸਦਮਾ ਵਾਪਰਿਆ। ਉਹਨਾਂ ਦੇ ੧੭ ਸਾਲ ਦੇ ਪੋਤਰੇ (ਸ. ਇਕਬਾਲ ਸਿੰਘ ਬਾਲਾ ਦੇ ਇਕਲੌਤੇ ਸਪੁੱਤਰ ਪਰਮਿੰਦਰ ਸਿੰਘ ੧੬ ਦਸੰਬਰ ੨੦੧੦ ਨੂੰ ਅਕਾਲ ਚਲਾਣਾ ਕਰ ਗਏ। ਪਰਮਿੰਦਰ ਸਿੰਘ ਗੁਰੂ ਨਾਨਕ ਇੰਟਰਨੈਸ਼ਨਲ ਅਕੈਡਮੀ ਹਥੌਲੀ (ਰਾਣੀਆਂ) ਦਾ ਪਲੱਸ 1 ਦਾ ਹੋਣਹਾਰ ਵਿਦਿਆਰਥੀ, ਖੇਡਾਂ ਅਤੇ ਪੜ੍ਹਾਈ ਵਿਚ ਮੈਡਲ ਵਿਜੇਤਾ ਸੀ। ੨੨ ਦਸੰਬਰ ੨੦੧੦ ਨੂੰ ਇਲਾਕੇ ਦੀ ਸੰਗਤ ਦੀ ਹਾਜ਼ਰੀ ਵਿਚ ਵਿਛੜੇ ਆਤਮਾ ਜੀਵ ਨਮਿਤ ਭੋਗ ਪਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸ਼ਾਮ ਸਿੰਘ ਦੇ ਜੱਥੇ ਨੇ ਵੈਰਾਗ ਮਈ ਕੀਰਤਨ ਕੀਤਾ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪੂਜ ਮਾਤਾ ਚੰਦ ਕੌਰ ਜੀ, ਸੰਤ ਜਗਤਾਰ ਸਿੰਘ ਜੀ, ਬੀਬਾ ਸਾਹਿਬ ਕੌਰ ਜੀ ਵੀ ਇਸ ਅਵਸਰ ਤੇ ਪੁੱਜੇ। ਨਿਰੰਕਾਰੀ ਦਰਬਾਰ ਦਿੱਲੀ ਤੋਂ ਵੀ ਸਤ ਮੈਂਬਰੀ ਪ੍ਰਤੀਨਿਧ ਮੰਡਲ ਅਤੇ ਸਕੂਲ ਦੇ ਵਿਦਿਆਰਥੀ ਵੀ ਭਾਰੀ ਗਿਣਤੀ ਵਿੱਚ ਹਾਜ਼ਰ ਸਨ। ਸ. ਕੁਲਦੀਪ ਸਿੰਘ ਪਰਿਵਾਰ ਵੱਲੋਂ ਹਮਦਰਦੀ ਪ੍ਰਗਟ ਕਰਨ ਆਈਆਂ ਸਮੂਹ ਸੰਗਤਾਂ ਦਾ ਧੰਨਵਾਦ ਸ. ਸੁਵਰਨ ਸਿੰਘ ਵਿਰਕ ਨੇ ਕੀਤਾ।

# ਪ੍ਰਤੀਕਿਰਿਆ

ਰਾਤੀਂ ਵਰਿਆਮ ਅੰਕ ਜਨਵਰੀ ੨੦੧੧ ਆਇਆ, ਹੁਣੇ ਹੀ ਪੜ੍ਹ ਕੇ ਮੁਕਾਇਆ। ਮਨ ਨੂੰ ਛੂਹ ਗਿਆ ਸੀ (ਸ਼ਹੀਦੀ ਰੁੱਤ) ਕੜਾਕੇ ਦੀ ਠੰਡ ਵਾਲੇ ਮਹੀਨੇ ਵਿਚ ਗੁਰਪੁਰਬ ਤੇ ਸਿੱਖਾਂ ਦੀਆਂ ਦਰਦਨਾਕ ਕੁਰਬਾਨੀਆਂ ਦੇ ਸਾਕੇ ਪੜ੍ਹ ਕੇ ਮਨ ਦੀ ਡੂੰਘਾਈ ਵਿਚ ਉਤਰ ਗਏ। ਆਪ ਦੀ ਲਿਖਤ ਪੜ੍ਹ ਕੇ ਮਨ ਨੂੰ ਤਸੱਲੀ ਆ ਜਾਂਦੀ ਹੈ। ਭਾਈ ਹੀਰਾ ਸਿੰਘ ਸਕਰੌਦੀ (ਸੁਵਰਨ ਸਿੰਘ ਵਿਰਕ) ਨੂੰ ਪੜ੍ਹ ਕੇ ਬੜਾ ਸਵਾਦ ਆਇਆ। ਹਰ ਪਰਚੇ ਵਿਚ ਇਹਨਾਂ ਦੀ ਅਨੋਖੀ ਛਾਪ ਮਿਲਦੀ ਹੈ। ਚਿਰਾਗਾਂ ਨੂੰ ਬਾਲਨ ਵਾਲੇ ਸਤਿਗੁਰੂ (ਡਾ. ਵਰਿਆਮ ਸਿੰਘ ਸੰਧੂ), ਇਸ ਵਾਰ ਚੀਨ ਵੇਖਿਆ (ਤ੍ਰਲੋਚਨ ਸਿੰਘ) ਨੂੰ ਪੜ੍ਹ ਕੇ ਨਜ਼ਾਰਾ ਆ ਗਿਆ। ਚੀਨ ਦੀ ਮਹਾਨਤਾ ਦਾ ਪਤਾ ਲੱਗਾ। ਪਹਿਲੀ ਮਿਆਰੀ ਪੁਸਤਕ (ਪਿਆਰਾ ਸਿੰਘ ਭੋਗਲ) ਚੰਗੀ ਲੱਗੀ। ਕੁਰਬਾਨ ਕੂਕਿਆਂ ਤੋਂ (ਨਿਰੰਜਨ ਸਿੰਘ ਨੂਰ) (ਟਹਿਲ ਸਿੰਘ ਨੀਲੋਂ ਕਲਾਂ) ਵਲੋਂ ਵੀ ਚੰਗਾ ਲੱਗਾ। ਕੌਮੀ ਡਾਇਰੀ, ਪੜ੍ਹਨ ਦਾ ਵਰਦਾਨ (ਸੁਰਿੰਦਰ ਸਿੰਘ ਮੰਡ) ਉਹਨਾਂ ਦੀ ਤੇ ਕਿਆ ਬਾਤ ਹੈ। ਆਖਰੀ ਵਾਰ ਸਮੁੰਦਰੋਂ ਪਾਰ (ਤਾਰਾ ਸਿੰਘ ਅਨਜਾਣ) ਐਥੇ ਬੈਠਿਆਂ ਹੀ ਬਾਹਰ ਦੀ ਵਾਕਫੀ ਕਰਵਾ ਦਿੱਤੀ। ਸ. ਗੁਰਬਖਸ਼ ਸਿੰਘ ਮਠਾੜੂ ਜੀ ਦੀਆਂ ਯਾਦਾਂ ਭੁੱਲ ਹੀ ਨਹੀਂ ਸਕਦੀਆਂ। ਨਿਸ਼ਕਾਮ ਸੇਵਕ ਆਤਮਾ ਸਿੰਘ ਜੀ ਸਨਖਤਰਾ (ਗੁਰਸ਼ਰਨ ਸਿੰਘ ਸਨਖਤਰਾ) ਪੜ੍ਹ ਕੇ ਮਨ ਸਤਿਗੁਰੂ ਚਰਨਾਂ 'ਚ ਝੁੱਕ ਗਿਆ। ਵਰਿਆਮ ਨੂੰ ਮੈਨੂੰ ਪੜ੍ਹਦੇ ਇਕੱਤੀ ਸਾਲ ਹੋ ਗਏ ਨੇ ਉਦੋਂ ਦਾ ਲਗਾਤਾਰ ਵਰਿਆਮ ਆ ਰਿਹਾ ਏ। ਆਉਂਦਿਆਂ ਸਾਰ ਜਿਨਾਂ ਚਿਰ ਪੜ੍ਹ ਨ ਲਵਾਂ ਟਿਕਾ ਨਹੀਂ ਆਉਂਦਾ। ਵਰਿਆਮ ਜੀ ਵਿਸ਼ੇਸ਼ ਅੰਕ ਤਸਵੀਰਾਂ ਪਿਆਰੀਆਂ ਛਾਪ ਕੇ ਮਨ ਮੋਹ ਲੈਂਦੇ ਹੋ। ਸਤਿਗੁਰੂ ਜੀ ਅੱਗੇ ਅਰਦਾਸ ਕਰਦਾ ਹਾਂ ਵਰਿਆਮ ਜੀ ਹਮੇਸ਼ਾਂ ਹੀ ਨੌਜਵਾਨ ਰਹਿਣ ਤੇ ਵਰਿਆਮ ਨੂੰ ਹਮੇਸ਼ਾ ਚਲਾਈ ਰੱਖਣ।

*—ਪੂਰਨ ਸਿੰਘ ਨਿਰਾਲਾ*
*ਐਲਾਨਾਬਾਦ, ਹਰਿਆਣਾ*

• • •

ਪੈਂਤੀ ਸਾਲ ਪਹਿਲਾਂ ਜੋ ਤੁਸੀਂ 'ਵਰਿਆਮ' ਨਾਮ ਦਾ ਬੂਟਾ ਲਾਇਆ ਸੀ, ਹੌਲੀ ਹੌਲੀ ਤੁਰਦਾ ਉਹ ਛੱਤੀਵੇਂ ਸਾਲ ਵਿਚ ਪ੍ਰਵੇਸ਼ ਕਰ ਗਿਆ ਹੈ। ਤੁਹਾਡੀ ਮਿਹਨਤ ਅਤੇ ਲਗਨ ਨੂੰ ਮੁਬਾਰਕ। ਸੰਨ ੨੦੧੧ ਦਾ ਪਹਿਲਾ ਪਰਚਾ ਮਿਲਿਆ। ਸੰਪਾਦਕੀ ਪੜ੍ਹ ਕੇ ਇਹ ਲੰਬਾ ਇਤਿਹਾਸ ਅੱਖਾਂ ਅਗੋਂ ਲੰਘ ਗਿਆ। ਸੰਪਾਦਕੀ ਦੀਆਂ ਆਖਰੀ ਸਤਰਾਂ ਗੌਰ ਨਾਲ ਪੜ੍ਹ ਕੇ ਵਿਚਾਰਨ ਵਾਲੀਆਂ ਹਨ। ਸਾਡੀਆਂ ਨਜ਼ਰਾਂ ਵਿਚ ਅਜਿਹੇ ਸਾਰੇ ਮੇਲੇ ਸਿਰਫ ਖਾਣ ਪੀਣ ਦਾ ਬਹਾਨਾ ਬਣ ਕੇ ਹੀ ਰਹਿ ਗਏ ਹਨ। ਉਨ੍ਹਾਂ ਨੂੰ ਮਨਾਉਣ ਦਾ ਅਸਲ ਮਕਸਦ ਤਾਂ ਅਸੀਂ ਭੁੱਲ ਹੀ ਚੁੱਕੇ ਹਾਂ।

ਸ. ਸੁਵਰਨ ਸਿੰਘ ਵਿਰਕ ਜੀ ਦੇ ਸਾਰੇ ਹੀ ਲੇਖ ਵਡਮੁੱਲੇ ਹੁੰਦੇ ਹਨ ਅਤੇ ਇਤਿਹਾਸ ਭਰਪੂਰ ਵੀ। ਅਸੀਂ ਜੋ ਕੁਝ ਭੁੱਲ ਚੁੱਕੇ ਹਾਂ ਜਾਂ ਭੁਲਦੇ ਜਾ ਰਹੇ ਹਾਂ, ਵਿਰਕ ਹੁਰਾਂ ਦੇ ਲੇਖ ਸਾਨੂੰ ਸਭ ਕੁਝ ਯਾਦ ਕਰਵਾ ਦਿੰਦੇ ਹਨ। ਉਨ੍ਹਾਂ ਨੇ ਭਾਈ ਹੀਰਾ ਸਿੰਘ 'ਸਕਰੌਦੀ' ਹੁਰਾਂ ਬਾਰੇ ਜੋ ਇਤਿਹਾਸਕ ਜਾਣਕਾਰੀ ਲੱਭ ਕੇ ਦਿੱਤੀ ਹੈ ਉਨ੍ਹਾਂ ਦੀ ਮਿਹਨਤ ਨੂੰ ਸਲਾਮ।

ਵਰਿਆਮ ਸਿੰਘ ਸੰਧੂ ਜੀ ਇਕ ਨਿਪੁੰਨ ਕਹਾਣੀਕਾਰ ਤਾਂ ਹਨ ਹੀ, ਉਨ੍ਹਾਂ ਨੇ ਜੋ ਅਕੀਦਤ ਸਤਿਕਾਰ ਦੇ ਫੁੱਲ ਸਤਿਗੁਰੂ ਜੀ ਨੂੰ ਆਪਣੇ ਸ਼ਬਦਾਂ ਰਾਹੀਂ ਭੇਟ ਕੀਤੇ ਹਨ, ਉਹ ਸਲਾਹੁਣਯੋਗ ਹਨ। ਨਾਲ ਹੀ ਉਨ੍ਹਾਂ ਨੇ ਧਰਮ ਅਤੇ ਰਾਜਨੀਤੀ ਦੇ ਮੇਲ ਦੀ ਗਲ ਕੀਤੀ ਹੈ ਉਹ ਵੀ ਵਿਚਾਰਨ ਵਾਲੀ ਹੈ। ਅੱਜ ਦੇ ਨੇਤਾ ਤਾਂ ਧਰਮ ਤੇ ਰਾਜਨੀਤੀ ਨੂੰ ਆਪਣੇ ਮਤਲਬ ਲਈ ਰਲ ਗੱਡ ਕਰੀ ਜਾਂਦੇ ਹਨ।

ਸ. ਤਰਲੋਚਨ ਸਿੰਘ ਐਮ. ਪੀ. ਹੁਰਾਂ ਦੀ 'ਚੀਨ ਦੇਖਿਆ' ਬਹੁਤ ਖੂਬਸੂਰਤ ਸ਼ਬਦਾਂ ਵਿਚ ਚਿਤਰਿਆ ਹੈ ਅਤੇ ਚੀਨ ਦੀ ਤਰੱਕੀ ਦੇ ਦ੍ਰਿਸ਼ ਸਾਡੇ ਸਾਹਮਣੇ ਰੱਖੇ ਹਨ। ਉਹ ਸਾਰੀ ਤਰੱਕੀ ਹੇਠਲੇ ਵਰਗ ਤੋਂ, ਜ਼ਮੀਨ ਤੋਂ, ਸ਼ੁਰੂ ਹੋ ਕੇ ਉਪਰ ਨੂੰ ਗਈ ਹੈ। ਜਿਸ ਨਾਲ ਸਾਰੇ ਲੋਕਾਂ ਨੂੰ ਉਸ ਦਾ ਲਾਭ ਹੋ ਰਿਹੇ ਹੈ। ਭਾਰਤ ਵਾਂਗੂ ਸਿਰਫ ਅਮੀਰਾਂ ਵਜ਼ੀਰਾਂ ਤੇ ਚੋਰਾਂ ਦੀ ਤਰੱਕੀ ਨਹੀਂ ਹੈ। ਇਸ ਤਰੱਕੀ ਦਾ ਅਜੇ ਆਮ ਲੋਕਾਂ ਨੂੰ ਕੋਈ ਲਾਭ ਨਹੀਂ ਦਿਸ ਰਿਹਾ। ਅਮੀਰ ਹੋਰ ਅਮੀਰ ਹੋ ਗਿਆ ਹੈ ਤੇ ਗਰੀਬ ਮਹਿੰਗਾਈ 'ਚ ਪਿਸ ਰਿਹਾ ਹੈ।

ਡਾਇਰੀ ਕੌਮੀ ਲਹਿਰ ਕਿਸ਼ਤ ਵਾਰ ਸ਼ੁਰੂ ਕਰਕੇ ਤੁਸੀਂ ਬਹੁਤ ਚੰਗਾ ਕੰਮ ਕੀਤਾ ਹੈ। ਇਸਨੂੰ ਪੜ੍ਹ ਕੇ ਸਾਨੂੰ ਆਜ਼ਾਦੀ ਸੰਗਰਾਮ ਬਾਰੇ ਹੋਰ ਵੀ ਬਹੁਤ ਕੁਝ ਜਾਨਣ ਨੂੰ ਮਿਲੇਗਾ।

ਡਾ. ਸੁਰਿੰਦਰ ਮੰਡ ਜੀ ਦਾ ਪੜ੍ਹਾਈ ਬਾਰੇ ਲੇਖ ਬਹੁਤ ਮੁਲਵਾਨ ਹੈ।

ਅਗਲੀਆਂ ਰਚਨਾਵਾਂ ਪੜ੍ਹ ਕੇ ਵੀ ਜੀਵਨ ਨਾਲ ਜੁੜੀਆਂ ਚਿੰਤਾਵਾਂ ਤੇ ਯਾਦਾਂ ਬਹੁਤ ਗਿਆਨ ਦਿੰਦੀਆਂ ਹਨ।

ਆਖੀਰ ਵਿਚ ਮੇਰੀ ਦੁਆ ਹੈ ਕਿ ਵਾਹਿਗੁਰੂ ਤੁਹਾਨੂੰ ਇਸ ਪਰਚੇ ਦੀ ਸੇਵਾ ਲਈ ਲੰਬੀ ਉਮਰ ਤੇ ਤੰਦਰੁਸਤੀ ਦੇਵੇ, ਤਾਂਕਿ ਸਾਨੂੰ ਸਾਦੇ ਲਫਜ਼ਾਂ ਵਿਚ ਬਹੁਮੁੱਲੀਆਂ ਰਚਨਾਵਾਂ ਪੜ੍ਹਨ ਨੂੰ ਮਿਲਦੀਆਂ ਰਹਿਣ।

*—ਭੁਪਿੰਦਰ ਉਸਤਾਦ*
*੯੧੯ ਗੋਬਿੰਦਗੜ੍ਹ, ਜਲੰਧਰ*
*ਜੇਬ-੯੮੭੬੨-੦੮੫੪੨*

• • •

Thank you for introducing me to Namdhari sect of Sikhism. Although my many relatives were Namdhari and I did visit Bhaini Sahib a few times, but I had only a glimpse of the Gurdwara but nothing about the contributions of the sect in the India's independence except one or two incidents usually found in Indian school history books. I learned much from the various articles in the Waryam. I am really thankful to you for this.

I have also read with interest "Khilre Patre". I have no authority to comment on this beautifully written book. I can only say that book is really well worded, detailed and brings to life the childhood school age of 1950 to 1954 and beyond the school age school class fellows, teaches & professors all became alive in memories. Every chapter has a unique detail and memories of the past. I will surely commend your awful memory.

***–Balbir S. Jagdev***
*702, San Simeon St.*
*Sunnyvale,*
*CA 94085-3462 U.S.A*

• • •

ਲੰਬੇ ਅਰਸੇ ਤੋਂ ਬਾਦ ਲਿਖਣ ਲਈ ਮੁਆਫੀ ਮੰਗਦਾ ਹਾਂ। ਘਰ ਵਿਚ ਵਸਦੇ ਦੋ ਸਜਣਾਂ ਲਈ ਤੁਛ ਸ਼ੋਕ ਅਖਰ ਭੀ ਨਹੀਂ ਭੇਜ ਸਕਿਆ ਵਰਿਆਮ ਨੂੰ। ਪੰਛੀ ਜੀਆਂ ਤੋਂ ਬਾਦ ਹੁਣ ਸੁਖਵੰਤ ਚਿਤ੍ਰਕਾਰ ਨਾਲ ਭਾਣੇ ਨੇ ਜੋ ਦਿਲਲਗੀ ਕੀਤੀ ਹੈ ਇਸ ਦਾ ਅਤੀ ਦੁੱਖ ਹੈ। ਅਕਾਲ ਪ੍ਰਭੂ ਸੁਖਵੰਤ ਤੇ ਪੰਛੀ ਜੀਆਂ ਦੇ ਪਰੀਵਾਰ ਨੂੰ ਸੁਖ ਅਨੰਦ ਜੀਵਨ ਲਈ ਬਲਵਾਨਤਾ ਦਾ ਬਲ ਬਖਸ਼ਣ।

ਪਿਛਲੇ ਦੋ ਕੁ ਮਹੀਨਿਆਂ ਵਿਚ ਮੇਰੀ ਸਪੋਰਟ ਨੇ ਭੀ ਮੈਨੂੰ ਚੰਗੀ ਮਸਰੂਫਤਾ ਵਿਚ ਦਬਾਈ ਰੱਖਿਆ। ਸਾਈਕਲਿੰਗ ਜੋ ਮੈਂ ਚੰਗੀ ਸਿਹਤ ਦੀ ਬਰਕਰਾਰਤਾ ਲਈ ਅਪਣਾਈ ਸੀ ਹੁਣ ਆਪਣੇ ਰੰਗ ਵਖਾਉਣ ਤੱਕ ਪੁੱਜ ਗਈ ਹੈ। ਇਸ ਸਾਲ ਸਾਡੇ ਚਾਰ ਵੱਡੇ ਚੈਂਪੀਅਨਸ਼ਿਪ ਸਨ, ਜਿਨ੍ਹਾਂ ਵਿਚ ਭਾਗ ਲੈਣੋ ਮੈਂ ਹਿਚਕਚਾ ਨਾ ਸਕਿਆ। ਸੋ ਚੌਹਾਂ ਵਿਚੋਂ ੨ ਗੋਲਡ, ੧ ਸਿਲਵਰ ਤੇ ਇਕ ਬਰਾਨਜ਼ ਮੈਡਲ ਦੀ ਪ੍ਰਾਪਤੀ ਹੋਈ। ਚੰਗੀ ਸਿਹਤ ਵਾਸਤੇ ਹੀ ਮੈਂ ਜਾਣਨਾ ਸਤਿਗੁਰਾਂ ਵਲੋਂ ਮੈਨੂੰ ਇਸ ਸਪੋਰਟ ਦੀ ਪ੍ਰੇਰਨਾ ਹੋਈ ਜਿਸ ਦੀ ਹੋਂਦ ਨੇ ਮੇਰੀਆਂ ਕਈ ਸਰੀਰਕ ਪ੍ਰੇਸ਼ਾਨੀਆਂ ਦੂਰ ਕਰਕੇ ਹੁਣ ਨਾਮਨੇ ਦੀ ਪੱਧਰ ਤੱਕ ਪੁਚਾ ਦਿੱਤਾ ਹੈ। ਦਿਲ ਕਰਦਾ ਹੈ ਸਤਿਗੁਰਾਂ ਦੀ ਸੌਂਪੀ ਦਸਤਾਰ ਕਿਧਰੇ ਗੁੱਝੀ ਹੀ ਨਾ ਰਹਿ ਜਾਵੇ। ਸੱਚੇ ਤੇ ਸੁੱਚੇ ਮਨ ਤੋਂ ਉਪਜੀ ਮਿਹਨਤ ਕਈ ਕ੍ਰਿਸ਼ਮੇ ਦਿਖਾ ਸਕਦੀ ਹੈ ਜੇ ਮਾਨਵ ਵਾਸ ਸਾਚੇ ਪ੍ਰਭੂ ਭਗਤੀ ਵਿਚ ਹੋਵੇ।

ਸਤੰਬਰ ਤੋਂ ਹੁਣ ਤੱਕ ਦੇ ਚਾਰ ਵਰਿਆਮ ਮੇਰੀਆਂ ਅੱਖਾਂ ਅਗੇ ਹਨ। ਉਨ੍ਹਾਂ ਵਿਚ ਦੀ ਨਿਕਲਨਾ-ਵਿਰਕ ਜੀਉ ਵਰਿਆਮ ਦੇ ਸਿਰਮੌਰ ਹਨ। ਡਾ. ਸੁਰਿੰਦਰ ਮੰਡ ਦੀ ਪਰਮੁਖ ਸੋਚਣੀ ਤੇ ਬਿਆਨਣ ਦੀ ਸ਼ੈਲੀ ਆਪਣੀ ਹੀ ਹੈ। ਪ੍ਰੋ. ਜਸਵੰਤ ਸਿੰਘ ਕੋਲਵੀ ਚਾਹੇ ਦੋਹੇ ਲਿਖਣ ਚਾਹੇ ਗ਼ਜ਼ਲਾਂ ਗਾਉਣ, ਮੇਰੇ ਅੰਦਰ ਧਸਣੋਂ ਨਹੀਂ ਰਹਿ ਸਕਦੇ। ਪੜ੍ਹਦਾ ਤੇ ਮੈਂ ਸਾਰਾ ਹੀ ਵਰਿਆਮ ਹਾਂ ਪਰ ਕਈ ਨਾਮ ਪਹਿਲ ਦੇ ਹੱਕਦਾਰ ਹੁੰਦੇ ਹਨ। ਨਵੰਬਰ ਦੇ ਖਾਸ ਅੰਕ ਵਿਚ ਗੁਰਭਜਨ ਸਿੰਘ ਗਿੱਲ ਨੇ ਆਪਣੀਆਂ ਯਾਦਾਂ ਦੇ ਪਰਛਾਵੇਂ, ਸਤਿਗੁਰਾਂ ਦੀ ਅਲੌਕਿਕ ਮਿਲਣੀ ਵਿਚੋਂ ਸਾਂਭੇ ਉਨ੍ਹਾਂ ਅਧਿਆਤਮਿਕ ਰਤਨਾਂ ਦਾ ਦੁਰਲਭ ਦਰਸ਼ਨ ਕਰਵਾਇਆ ਹੈ ਜੋ ਕਿਸੇ ਚੰਗੇ ਭਾਗੇ ਨੂੰ ਹੀ ਪ੍ਰਾਪਤ ਹੋ ਸਕਦੇ। ਸਾਂਭੀਆਂ ਤਸਵੀਰਾਂ ਨੇ ਇਸ ਅੰਕ ਨੂੰ ਸੁਰਜੀਤ ਕਰ ਵਿਖਾਇਆ ਹੈ। ਦਸੰਬਰ ਅੰਕ ਵਿਚ ਵਿਰਕ ਜੀਆਂ ਪ੍ਰੋ. ਜੋਗਿੰਦਰ ਸਿੰਘ ਕਿਰਤ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਘੋਖ ਪੜਤਾਲ ਕੇ ਜੋ ਕੁਝ ਪੇਸ਼ ਕਰ ਵਿਖਾਇਆ ਹੈ ਉਸਦੀ ਨਾਮਧਾਰੀਆਂ ਨੂੰ ਬਹੁਤ ਜ਼ਰੂਰਤ ਹੈ ਨਹੀਂ ਤੇ ਹਰ ਪ੍ਰਾਣੀ ਐਨੀ ਡੂੰਘਾਈ ਤੇ ਨਾ ਪੁੱਜ ਸਕਣ ਕਾਰਨ ਟਪਲਾ ਭੀ ਖਾ ਕੇ ਨਾਮਧਾਰੀ ਚੇਅਰ ਦਾ ਸਨਮਾਨਤ ਅੱਖ ਨਾਲ ਆਦਰ ਕਰਨੋ ਨਹੀਂ ਰਹਿ ਸਕਦਾ। ਅਸਲੀ ਗੱਲ ਤੇ ਏਥੇ ਮੁਕਦੀ ਹੈ ਕਿ ਲੇਖਕ ਦੀ ਅੱਖ ਦੀ ਪੱਕੜ ਵਿਚ ਕੀ ਆਉਂਦਾ ਹੈ ਕੀ ਨਹੀਂ। ਸੋਚ ਦਾ ਰੁੱਖ ਕੀ ਹੈ?...ਦੋ ਦਿਨ ਨੂੰ ਨਵਾਂ ਸਾਲ ਚੜ੍ਹ ਰਿਹਾ ਹੈ। ਮੇਰੀ ਸਤਿਗੁਰੂ ਚਰਨਾਂ ਵਿਚ ਬਿਨੈ ਹੈ ਕਿ ਤੁਹਾਡੇ ਵਾਸਤੇ ੨੦੧੧ ਚੰਗੀ ਸਿਹਤ ਤੇ ਵਧੀਆ ਆਤਮਿਕ ਸੋਚ ਲੈ ਕੇ ਆਵੇ। ਆਤਮਿਕ ਸੋਚ ਬਾਝੋਂ ਚੰਗੀ ਸਿਹਤ ਸੰਭਵ ਨਹੀਂ। ਬਲਦੇਵ ਦੀ ਯਾਦ ਉਸਦੀ ਕਲਮ ਕਾਰਨ ਵਧੇਰੇ ਆਉਂਦੀ ਹੈ....

ਬਾਰਸ਼ ਬੜੀ ਹੋ ਰਹੀ ਹੈ। ਸਬਜ਼ੀਆਂ, ਫਰੂਟਾਂ ਤੇ ਬੀਮਾਰੀ ਵਧੇਰੇ ਪੈਂਦੀ ਹੈ। ਇਨ੍ਹਾਂ ਦੀ ਬੀਮਾਰੀ ਭੀ ਮੈਨੂੰ ਬੀਮਾਰ ਕਰ ਦੇਂਦੀ ਹੈ ਤਾਂਹੀਓਂ ਕਾਫੀ ਸਮਾਂ ਮੇਰਾ ਇਧਰ ਲੱਗ ਜਾਂਦਾ ਹੈ...

***—ਦਲਬੀਰ ਸਿੰਘ ਤਰਸ***
***ਸਿਡਨੀ, ਅਸਟ੍ਰੇਲੀਆ।***

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਇਨਾਂ ਵਿਚ ਤਿਆਰ ਕੀਤੇ ਹੋਏ

ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

## ਫ਼ਰਸ਼ੀ ਦਰੀਆਂ ਅਤੇ ਗ਼ਲੀਚੇ

ਨਿਰਮਾਤਾ :

# ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ—੧੧੦੦੦੬

**Furshi Durries & Carpets**

*in Bright & Fast Colours*

**Manufacturers :**

# Namdhari Sales

10240/54, Library Road, Azad Market, Delhi-110006

Phone Office : 011-23516689, 011-23614784

Mobile Phone : S. Charanjit Singh 98105-56398
S. Satvinder Singh 9811655210

## ਸ੍ਰੀ ਸਤਿਗੁਰੂ ਜਗਜੀਤ ਜੀ ਵੱਲੋਂ ਭੇਜਿਆ ਨਾਮਧਾਰੀ ਕਲਾਕਾਰਾਂ ਅਤੇ ਪ੍ਰੇਮੀਆਂ ਦਾ ਇਕ ਮੰਡਲ ਸ੍ਰੀ ਬਾਬਾ ਹਰਿਵਲਭ ਸੰਗੀਤ ਮਹਾਂ ਸੰਮੇਲਨ ਤੇ ਜਲੰਧਰ ਆਇਆ। ਇਸ ਅਵਸਰ ਦੀਆਂ ਤਸਵੀਰਾਂ



ਸ੍ਰੀ ਯੋਗੇਸ਼ ਸ਼ਮਸੀ ਦਾ ਤਬਲਾ ਵਾਦਨ



ਸ. ਹਰਜਿੰਦਰਪਾਲ ਸਿੰਘ ਦਾ ਸੰਤੂਰ ਵਾਦਨ,
ਤਬਲੇ ਤੇ ਸ੍ਰੀ ਰਾਜੇਸ਼ ਮਾਲਵੀਆ



ਸ੍ਰੀ ਊਮ ਪ੍ਰਕਾਸ਼ ਸੇਠ ਪ੍ਰਧਾਨ ਹਰਿਵਲਭ ਸਭਾ,
ਉਸਤਾਦ ਹਰਭਜਨ ਸਿੰਘ,
ਜਗਦੀਸ਼ ਸਿੰਘ ਵਰਿਆਮ,
ਠਾਕਰ ਉਦੇ ਸਿੰਘ ਜੀ ਦੇ ਨਾਲ

Registered No. PB 0016 2009-2011 Monthly Wariam Ladowali Road, Jalandhar - 144 001
Regd. RNI No. 26453/75
February 2011



ਹਰਿਵਲਭ ਯੁਵਾ ਸੰਗੀਤ ਮੁਕਾਬਲੇ ਚੋਂ ਸਿਤਾਰ ਵਾਦਨ ਵਿਚ ਇਨਾਮ
ਪ੍ਰਾਪਤ ਅਵਤਾਰ ਕੌਰ ਸਪੁਤਰੀ ਡਾਕਟਰ ਅਜਮੇਰ ਸਿੰਘ।
ਨਾਲ ਹਨ ਸ੍ਰੀਮਤੀ ਨੀਲਮ ਸੈਨ ਅਤੇ ਡਾ. ਵਰਿੰਦਰ ਕੁਮਾਰ।



ਅਵਤਾਰ ਕੌਰ ਹਰਿਵਲਭ ਸੰਮੇਲਨ ਦੀ ਸਟੇਜ ਤੋਂ ਠੁਮਰੀ ਗਾਇਨ ਪੇਸ਼ ਕਰਦੇ ਹੋਏ।
ਅਵਤਾਰ ਕੌਰ ਪ੍ਰੋ. ਕਿਰਪਾਲ ਸਿੰਘ ਦੀ ਸ਼ਾਗਿਰਦ ਹੈ।



ਅਵਤਾਰ ਕੌਰ ਅਤੇ ਸੁਖਵਿੰਦਰ ਸਿੰਘ
ਪਿੰਕੀ ਦਾ ਸਟੇਜ ਤੇ ਸਨਮਾਨ
ਕਰਦੇ ਹੋਏ ਸ੍ਰੀ ਅਰੁਣ ਕਪੂਰ,
ਮਹਿਮੂਦ ਧੌਲਪੁਰੀ ਪ੍ਰੋ. ਕਿਰਪਾਲ ਸਿੰਘ,
ਪ੍ਰਧਾਨ ਸ੍ਰੀ ਓ. ਪੀ. ਸੇਠ,
ਪੰਡਿਤ ਰਮਾ ਕਾਂਤ,
ਡਾ. ਵਰਿੰਦਰ ਕੁਮਾਰ ਜੀ।





ਸਰਦਾਰਨੀ ਜਸਪਾਲ ਕੌਰ

ਸਰਦਾਰਨੀ ਜਸਪਾਲ ਕੌਰ ਟਰੱਸਟ ਦੀ ਦਿੱਲੀ ਵਿਚ ਹੋਈ ਮੀਟਿੰਗ ਵਿਚ ਹਾਜ਼ਰ :- (ਖੜੇ :) ਸ੍ਰੀ ਅਰੁਣ ਗੋਇਲ, ਤੇਜਵੰਤ ਸਿੰਘ ਸੱਗੂ (ਰਾਣਾ) ਚੇਅਰਮੈਨ, ਗੁਰਭੇਜ ਸਿੰਘ ਗੁਰਾਇਆ, ਜਨਰਲ ਸਕੱਤਰ, ਸ. ਕੰਵਲਜੀਤ ਸਿੰਘ ਖਜ਼ਾਨਚੀ। (ਬੈਠੇ) :- ਰਜਨੀਸ਼ ਕੌਰ, ਬਲਕਾਰ ਸਿੰਘ, ਜਗਦੀਸ਼ ਕੌਸ਼ਲ ਅਤੇ ਜਗਦੀਸ਼ ਸਿੰਘ ਵਰਿਆਮ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ: 0181-2222543,